ਸ੍ਰੀ ਕ੍ਰਿਸ਼ਨ ਜੀ ਨੇ ਯੁਧਿਸ਼ਟਰ ਜੀ ਨੂੰ ਇਹ ਕਹਿ ਕੇ ਭਜਿਆ ਕਿ ਉਹ ਕੋਈ ਬੁਰਾ ਆਦਮੀ ਤਲਾਸ਼ ਕਰਕੇ ਉਹਨਾਂ ਦੇ ਪਾਸ ਲਿਆਵੇ। ਇਸੇ ਤਰ੍ਹਾਂ ਉਹਨਾਂ ਦੁਰਯੋਧਨ ਨੂੰ ਕੋਈ ਨੇਕ ਪੁਰਸ਼ ਲੱਭ ਲਿਆਵਣ ਲਈ ਘੱਲਿਆ। ਦੋਵੇਂ ਖ਼ਾਲੀ ਵਾਪਸ ਮੁੜ ਆਏ। ਬੁਰੇ ਨੂੰ ਕੋਈ ਚੰਗਾ ਨਹੀਂ ਦਿਸਿਆ ਅਤੇ ਚੰਗੇ ਲਈ ਕੋਈ ਬੁਰਾ ਨਹੀਂ ਰਿਹਾ। ਹਰ ਬੁਰਾਈ ਤੇ ਨੇਕੀ ਦੀ ਜੜ੍ਹ ਅੰਦਰ ਹੁੰਦੀ ਹੈ। ਜਿਵੇਂ ਸ਼ੇਰ ਆਪਣੇ ਆਪ ਨੂੰ ਭੁੱਲ ਕੇ ਖੋਤਿਆਂ ਵਿਚ ਜਾ ਰਲੇ ਤੇ ਜੁੱਤੀਆਂ ਖਾਵੇ, ਜਾਂ ਜਿਵੇਂ ਕੋਈ ਰਾਜਕੁਮਾਰ ਲੀਰਾਂ ਵਿਚ ਰੁਲਦਾ ਫਿਰੇ, ਜਾਂ ਜਿਵੇਂ ਮਿਰਗ ਕਸਤੂਰੀ ਦੀ ਭਾਲ ਵਿਚ ਬਾਹਰ ਭਟਕਦਾ ਫਿਰੇ, ਤਿਵੇਂ ਅੰਦਰ ਦੀ ਬਾਦਸ਼ਾਹਤ ਤੋਂ ਅਣਜਾਣ ਹੋਣ ਕਰਕੇ ਜੀਵ ਬਾਹਰ ਭਟਕਦਾ ਦੁਖੀ ਹੋ ਰਿਹਾ ਹੈ। ਪਰ ਜੋ ਪੁਰਸ਼ ਅੰਦਰ ਚਲਾ ਜਾਂਦਾ ਹੈ, ਉਸ ਲਈ ਕੁਝ ਵੀ ਮਾੜਾ ਹੋ ਕੇ ਨਹੀਂ ਦਿਸਦਾ। ਇਸ ਦਾ ਭਾਵ ਇਹ ਨਹੀਂ ਕਿ ਉਸ ਦੀ ਵਿਚਾਰਧਾਰਾ ਕਮਜ਼ੋਰ ਹੋ ਜਾਂਦੀ ਹੈ, ਤੇ ਉਸ ਨੂੰ ਚੰਗੇ ਮੰਦੇ ਵਿਚ ਫ਼ਰਕ ਨਹੀਂ ਦਿਸਦਾ ਸਗੋਂ ਸਹਿਜ ਤਾਂ ਪੂਰਨ ਬ੍ਰਹਮ ਗਿਆਨ ਦੀ ਹਾਲਤ ਹੈ ਜਿਸ ਵਿਚ ਹਰ ਚੀਜ਼ ਆਪਣੇ ਅਸਲ ਰੂਪ ਵਿਚ ਦਿਸ ਪੈਂਦੀ ਹੈ।

ਗਿਆਨ ਅੰਜਨੁ ਜਾ ਕੀ ਨੇਤ੍ਰੀ ਪੜਿਆ
ਤਾ ਕਉ ਸਰਬ ਪ੍ਰਗਾਸਾ ॥ (ਪੰਨਾ ੬੧੦)

ਅਰਥਾਤ - "ਜਿਨ੍ਹਾਂ ਦੀਆਂ ਅੱਖਾਂ ਵਿਚ ਗਿਆਨ ਦਾ ਸੁਰਮਾ ਪਿਆ ਹੈ, ਉਹਨਾਂ ਨੂੰ ਸਭ ਪਾਸੀਂ ਚਾਨਣਾ ਹੋਇਆ ਹੈ।"

ਪਰ ਉਸ ਦੀ ਨਜ਼ਰ ਏਨੀ ਵਿਸ਼ਾਲ ਹੋ ਗਈ ਹੈ ਕਿ ਇਨਸਾਨਾਂ ਦੀਆਂ ਗ਼ਲਤੀਆਂ ਤੇ ਕਮਜ਼ੋਰੀਆਂ ਰੱਬ ਦੀ ਬੇਅੰਤ ਖੇਡ ਦੇ ਸਾਹਮਣੇ ਏਨੀਆਂ ਨਿੱਕੀਆਂ ਨਿੱਕੀਆਂ ਹੋ ਕੇ ਦਿਸਦੀਆਂ ਹਨ, ਜਿਵੇਂ ਹੈਨ ਹੀ ਨਹੀਂ। ਜਿੰਨਾ ਛੋਟਾ ਕੋਈ ਪੁਰਸ਼ ਹੁੰਦਾ ਹੈ, ਓਨਾ ਹੀ ਉਹ ਤੰਗ ਦਿਲ ਹੁੰਦਾ ਹੈ ਤੇ ਨਿੱਕੀਆਂ ਨਿੱਕੀਆਂ ਗੱਲਾਂ ਨੂੰ ਬਹੁਤ ਵੱਡਾ ਬਣਾ ਲੈਂਦਾ ਹੈ। ਕਿਸੇ ਦੀ ਛੋਟੀ ਮੋਟੀ ਵਧੀਕੀ ਨੂੰ ਬਰਦਾਸ਼ਤ ਨਹੀਂ ਕਰਦਾ ਤੇ ਉਸ ਨੂੰ ਲੰਮਾ ਸਮਾਂ ਦਿਲ 'ਤੇ ਲਾਈ ਰੱਖਦਾ ਹੈ। ਪਰ ਵੱਡੇ ਦਿਲ

ਵਾਲਾ ਇਹ ਸਮਝਦਾ ਹੈ ਕਿ ਪ੍ਰਸਪਰ ਮੁਫ਼ਾਦਾਂ ਦੀ ਟੱਕਰ ਦੇ ਕਾਰਨ ਮਨਾਂ ਵਿਚ ਰਗੜ ਪੈਦਾ ਹੋ ਜਾਂਦੀ ਹੈ, ਤੇ ਵਿਚੋਂ ਗਰਮੀ ਨਿਕਲ ਆਂਦੀ ਹੈ। ਜੀਵ ਵਿਚਾਰੇ ਕਠਪੁਤਲੀ ਹਨ, ਜੋ ਹਾਲਾਤ ਦੀਆਂ ਮਜ-ਬੂਰੀਆਂ ਵਿਚ ਕਦੇ ਟਪ ਖਲੌਂਦੇ ਹਨ ਤੇ ਕਦੇ ਚੁੱਪ ਹੋ ਜਾਂਦੇ ਹਨ। ਇਸ ਲਈ ਵਿਚਾਰਵਾਨ, ਗਿਆਨੀ ਪੁਰਸ਼, ਕਿਸੇ ਨਾਲ ਨਫ਼ਰਤ ਨਹੀਂ ਕਰ ਸਕਦਾ, ਸਗੋਂ ਸਭ ਲਈ ਤੇ ਖਾਸ ਕਰਕੇ ਵਿਰੋਧੀਆਂ ਲਈ ਖਿਮਾਂ, ਪਿਆਰ ਤੇ ਤਰਸ ਦੇ ਜਜ਼ਬੇ ਰੱਖਦਾ ਤੇ ਪ੍ਰਗਟ ਕਰਦਾ ਹੈ। ਉਹ ਜਾਣਦਾ ਹੈ ਕਿ :—

ਕਿਛੁ ਹਾਥਿ ਕਿਸੈ ਦੈ ਕਿਛੁ ਨਾਹੀ ਸਭਿ ਚਲਹਿ ਚਲਾਏ ॥

ਆਸਾ ਮਹਲਾ ੪ ॥ ਛੰਤ (ਪੰਨਾ ੪੫੦)

ਅਰਥਾਤ—"ਸਭ ਹੁਕਮ ਵਰਤ ਰਿਹਾ ਏ ਤੇ ਕਿਸੇ ਦੇ ਹੱਥ ਵੱਸ) ਵਿਚ ਕੁਝ ਵੀ ਨਹੀਂ।"

ਹੁਣ ਉਹ ਸਭ ਦਾ ਸੱਜਣ ਹੈ, ਜਗਤ ਸਾਰਾ ਉਸ ਦਾ ਆਪਣਾ ਹੈ ਤੇ ਇਹ ਜਗਤ ਹੁਣ ਪਿਆਰਾ, ਮਿੱਠਾ ਤੇ ਸੁਹਾਵਣਾ ਬਾਗ਼ ਹੋ ਕੇ ਦਿਸਦਾ ਹੈ।

ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ
ਰੂਪੁ ਹੈ ਹਰਿ ਰੂਪੁ ਨਦਰੀ ਆਇਆ ॥

ਰਾਮਕਲੀ ਮਹਲਾ ੩ ਅਨੰਦ ॥ (ਪੰਨਾ ੯੨੨)

ਅਰਥਾਤ—"ਇਹ ਸਾਰਾ ਦਿਸਦਾ ਸੰਸਾਰ ਉਸ ਹਰੀ ਦਾ ਰੂਪ ਹੈ। ਜਿੱਥੇ ਕਿਤੇ ਵੇਖਦਾ ਹਾਂ ਕੇਵਲ ਹਰੀ ਹੀ ਦਿਸ ਰਿਹਾ।"

ਆਪਿ ਸਤਿ ਕੀਆ ਸਭੁ ਸਤਿ ॥

(ਪੰਨਾ ੨੯੪)

ਅਰਥਾਤ—"ਉਹ ਸੱਚ ਹੈ ਤੇ ਉਸ ਦੀ ਸਭ ਰਚਨਾ ਸੱਚ ਹੈ।"

ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥

ਅਰਥਾਤ—ਇਹ ਜਗਤ ਸੱਚੇ ਦੀ ਥਾਂ ਹੈ ਜਿਸ ਵਿਚ ਉਸ ਸੱਚ ਦਾ ਹੀ ਵਾਸਾ ਹੈ।"

ਜੋ ਇਸ ਤਰ੍ਹਾਂ ਵੇਖ ਸਕਦਾ ਹੈ ਉਸ ਲਈ ਛੋਟੇ ਮੋਟੇ ਦੁਨਿਆਵੀ ਦੁੱਖ ਸੁੱਖ ਕੀ ਅਰਥ ਰੱਖਦੇ ਹਨ? ਇਹਨਾਂ ਫੋਕਿਆਂ ਦੁੱਖਾਂ ਸੁੱਖਾਂ ਤੋਂ

ਬਹੁਤ ਹੀ ਉੱਤੇ ਚਲਾ ਗਿਆ। ਉਸ ਦੇ ਸਰੀਰਕ, ਮਾਨਸਿਕ ਤੇ ਅਧਿਆਤਮਕ ਰੋਗ ਸਭ ਕੱਟੇ ਗਏ ਹਨ। ਉਹ ਸਹਿਜ ਪ੍ਰਾਪਤ ਕਰ ਚੁੱਕਾ ਹੈ ਅਰਥਾਤ ਉਹ ਮੁਕਤ ਹੋ ਗਿਆ ਹੋਇਆ ਹੈ। ਮੁਕਤੀ, ਉਸ ਲਈ, ਮਰ ਕੇ ਨਹੀਂ ਜਾਂ ਏਥੋਂ ਕਿਸੇ ਹੋਰ ਥਾਂ ਪੁੱਜ ਕੇ ਨਹੀਂ ਮਿਲਣੀ ਹੁੰਦੀ, ਸਗੋਂ ਏਥੇ ਹੀ ਪ੍ਰਾਪਤ ਹੋ ਜਾਣੀ ਹੁੰਦੀ ਹੈ ਤੇ ਹਰ ਕੋਈ ਇਸ ਦਾ ਹੱਕਦਾਰ ਹੈ।

ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ ॥

(ਪੰਨਾ ੧੨੯੨)

ਅਰਥਾਤ—"ਜੇ ਤੂੰ ਹੇ ਹਰੀ, ਮੈਨੂੰ ਮੁੜ ਕੇ ਮੁਕਤੀ ਦੇਣੀ ਹੈ ਤਾਂ ਉਸ ਮੁਕਤੀ ਨੂੰ ਕੌਣ ਵੇਖੇਗਾ?"

ਮੁਕਤੀ ਦਾ ਅਰਥ ਆਜ਼ਾਦੀ ਹੈ। ਜਦ ਕੋਈ ਮਨੁੱਖ ਹਰ ਕਿਸਮ ਦੇ ਬੰਧਨਾਂ ਤੋਂ ਆਜ਼ਾਦ ਹੋ ਜਾਂਦਾ ਹੈ, ਉਹ ਮੁਕਤ ਹੈ। ਫਿਰ ਉਹ ਆਪਣੇ ਮਨ ਦਾ ਗ਼ੁਲਾਮ ਨਹੀਂ, ਮਾਲਕ ਹੋ ਜਾਂਦਾ ਹੈ। ਇਹ ਆਜ਼ਾਦੀ ਬਾਹਰੋਂ ਨਹੀਂ ਆਂਵਦੀ, ਅੰਦਰੋਂ ਕੱਢਣੀ ਹੈ ਤੇ ਇਸ ਦੀ ਪ੍ਰਾਪਤੀ ਲਈ ਹਰ ਕਿਸੇ ਨੂੰ ਆਪ ਮਿਹਨਤ ਕਰਨੀ ਪੈਂਦੀ ਹੈ। ਤੰਗਦਿਲੀ ਤੇ ਤੁਅੱਸਬ ਤੋਂ ਛੁਟਕਾਰਾ, ਕਾਮ, ਕ੍ਰੋਧ ਤੋਂ ਖਲਾਸੀ, ਵਿਸ਼ੇ ਵਿਕਾਰਾਂ ਦੀ ਗ਼ੁਲਾਮੀ ਤੋਂ ਬਚਾਉ ਅਤੇ ਮਨ ਦੀਆਂ ਸਭ ਕੈਦਾਂ ਤੋਂ ਆਜ਼ਾਦੀ ਆਪਣੇ ਯਤਨਾਂ ਨਾਲ ਹੋਣੀ ਹੈ। ਇਹ ਤਾਂ ਆਪਣੇ ਨੀਵੇਂ ਆਪੇ ਤੋਂ ਛੁਟਕਾਰਾ ਲੈਣਾ ਹੁੰਦਾ ਹੈ। ਜਦ ਇਸ ਤਰ੍ਹਾਂ ਆਪਣਾ ਆਪ ਗਵਾ ਕੇ ਕੋਈ ਰੱਬ ਦਾ ਹੋ ਜਾਂਦਾ ਹੈ ਤਾਂ ਉਹ ਮੁਕਤ ਹੈ। ਕਬੀਰ ਜੀ ਮਾਰੂ ਰਾਗ ਵਿਚ ਕਹਿੰਦੇ ਹਨ :—

ਜਉ ਤੁਮ੍ ਮੋ ਕਉ ਦੂਰਿ ਕਰਤ ਹਉ ਤਉ
ਤੁਮ ਮੁਕਤਿ ਬਤਾਵਹੁ ॥ ਏਕ ਅਨੇਕ ਹੋਇ
ਰਹਿਓ ਸਗਲ ਮਹਿ ਅਬ ਕੈਸੇ ਭਰਮਾਵਹੁ ॥੧॥
ਰਾਮ ਮੋ ਕਉ ਤਾਰਿ ਕਹਾਂ ਲੈ ਜਈ ਹੈ ॥
ਸੋਧਉ ਮੁਕਤਿ ਕਹਾ ਦੇਉ ਕੈਸੀ ਕਰਿ ਪ੍ਰਸਾਦੁ ਮੋਹਿ
ਪਾਈ ਹੈ ॥ ੧ ॥ ਰਹਾਉ ॥ ਤਾਰਨ ਤਰਨੁ ਤਬੈ
ਲਗੁ ਕਹੀਐ ਜਬ ਲਗੁ ਤਤੁ ਨ ਜਾਨਿਆ

ਅਬ ਤਉ ਬਿਮਲ ਭਏ ਘਟ ਹੀ ਮਹਿ ਕਹਿ
ਕਬੀਰ ਮਨੁ ਮਾਨਿਆ ॥ (ਪੰਨਾ ੧੧੦੪)

ਅਰਥਾਤ—ਹੇ ਹਰੀ! ਜੇ ਤੁਸੀਂ ਮੈਨੂੰ ਦੂਰ ਕਰੋ ਤਾਂ ਦੱਸੋ ਫੇਰ ਮੁਕਤੀ ਕੀ ਹੋਈ (ਭਾਵ ਤੇਰਾ ਮੇਲ ਹੀ ਮੁਕਤੀ ਹੈ)? ਤੁਸੀਂ ਇਕ ਹੁੰਦੇ ਹੋਏ ਜਦ ਆਪ ਹੀ ਅਨੇਕ ਹੋ ਕੇ ਵਰਤ ਰਹੇ ਹੋ ਤਾਂ ਤੁਸੀਂ ਮੈਨੂੰ ਕਿਵੇਂ ਕੋਈ ਦਵੈਤ ਦਾ ਭੁਲੇਖਾ ਪਾ ਸਕਦੇ ਹੋ? ਹੇ ਰਾਮ! ਮੈਂ ਪੁੱਛਦਾ ਹਾਂ ਕਿ ਹੋਰ ਕੋਈ ਮੁਕਤੀ ਜੇ ਹੈ ਤਾਂ ਇਹੋ ਜਿਹੀ ਹੈ ਤੇ ਮੈਨੂੰ ਕਿਥੇ ਦਿਉਗੇ, ਕਿਉਂਕਿ ਤੁਸਾਂ ਕਿਰਪਾ ਕਰਕੇ ਮੁਕਤੀ ਤਾਂ ਮੈਨੂੰ ਅੱਗੇ ਹੀ ਦੇ ਦਿੱਤੀ ਹੋਈ ਹੈ ਤੇ ਮੈਂ ਪਾ ਲਈ ਹੋਈ ਹੈ? ਇਹ ਗੱਲਾਂ ਕਿ ਉਹ ਤਾਰਦਾ ਹੈ ਤੇ ਜੀਵ ਤਰਦੇ ਹਨ ਉਤਨਾ ਚਿਰ ਹੀ ਕਹੀਦੀਆਂ ਹਨ ਜਿੰਨਾ ਚਿਰ ਅਸਲੀਅਤ ਪ੍ਰਕਾਸ਼ ਨਹੀਂ ਹੁੰਦੀ। ਹੁਣ ਤਾਂ ਮੈਂ ਅੰਦਰ ਹੀ ਅੰਦਰ ਮੈਲ-ਰਹਿਤ ਹੋ ਚੁੱਕਾ ਹਾਂ ਤੇ ਮੇਰਾ ਮਨ ਪਸੀਜ ਗਿਆ ਹੈ।

ਬੱਸ ਇਹ ਹੈ ਮੁਕਤੀ ਕਿ ਪ੍ਰਮਾਤਮਾ ਦਾ ਨੇੜ ਪ੍ਰਾਪਤ ਹੋ ਗਿਆ ਹੈ। ਜੇ ਇਹ ਨੇੜ ਪ੍ਰਾਪਤ ਨਹੀਂ ਹੋਇਆ ਤਾਂ ਮੁਕਤੀ ਦਾ ਕੋਈ ਅਰਥ ਨਹੀਂ ਰਹਿੰਦਾ। ਜੀਵ ਆਪ ਹੀ ਤਰਣ-ਤਾਰਣ ਹੈ ਕਿਉਂਕਿ ਆਪੇ ਤੋਂ ਸੋਝੀ ਹੋ ਕੇ ਏਸੇ ਆਪੇ ਨਾਲ ਆਪੇ ਨੂੰ ਮਾਰ ਕੇ ਉਸ ਸਰਵ-ਆਪੇ ਵਿਚ ਲੀਨ ਹੋਣਾ ਹੈ। ਕਿਸੇ ਹੋਰ ਦੇ ਤਰਣ-ਤਾਰਣ ਹੋਣ ਦਾ ਵਿਚਾਰ ਓਨਾ ਚਿਰ ਹੀ ਹੈ ਜਿੰਨਾ ਚਿਰ ਇਸ ਬੁਨਿਆਦੀ ਗੱਲ ਦੀ ਸਮਝ ਨਹੀਂ ਆ ਜਾਂਦੀ। ਜਦ ਏਕ ਹੀ ਅਨੇਕ ਵਿਚ ਵਰਤਦਾ ਦਿਸ ਪੈਂਦਾ ਹੈ ਅਤੇ ਆਪਾ ਮਿਟ ਜਾਂਦਾ ਹੈ ਤਾਂ ਇਸ ਇਕ ਵਿਚ ਅਭੇਦ ਹੋ ਜਾਈਦਾ ਹੈ। ਇਹ ਮੁਕਤੀ ਹੈ ਤੇ ਇਹੋ ਸਹਿਜ ਹੈ। ਇਸ ਮੁਕਤੀ ਦਾ ਮਨੋਰਥ ਇਹ ਨਹੀਂ ਕਿ ਇਸ ਦੇ ਆਇਆਂ ਹਰ ਕਿਸਮ ਦੇ ਦੁਨਿਆਵੀ ਸੁਖ ਆਰਾਮ ਆ ਜਾਂਦੇ ਹਨ ਤੇ ਧੰਦੇ ਵੀ ਖ਼ਤਮ ਹੋ ਜਾਂਦੇ ਹਨ ਤੇ ਕੰਮ-ਕਾਜ ਤੇ ਜ਼ਿੰਮੇਵਾਰੀਆਂ ਮੁੱਕ ਕੇ ਵਿਹਲ ਪ੍ਰਾਪਤ ਹੋ ਜਾਂਦੀ ਹੈ। ਇਹ ਮੁਕਤੀ ਤਾਂ ਸਗੋਂ ਵਧੇਰੇ ਜ਼ਿੰਮੇਵਾਰੀਆਂ ਗਲ ਪਾਉਂਦੀ ਹੈ ਤੇ ਸੇਵਾ ਦੇ ਰਾਹ ਤੋਰਦੀ ਹੈ। ਹੁਣ ਬੇਗ਼ਰਜ਼ੀ ਆ ਗਈ ਹੁੰਦੀ ਹੈ ਕਿਉਂਕਿ ਆਪਣਾ ਆਪਾ ਰਹਿ ਹੀ ਨਹੀਂ ਜਾਂਦਾ। ਕੰਮਾਂ ਵਿਚ ਲੱਗਿਆਂ ਉਹਨਾਂ ਕੰਮਾਂ ਨਾਲ ਪਕੜ ਜਾਂ ਬੰਧਨ ਖ਼ਤਮ ਹੋ ਜਾਂਦੀ ਹੈ। ਇਸ ਬੰਧਨ ਰਹਿਤ ਹਾਲਤ ਵਿਚੋਂ

ਅਸਲ ਸਦੀਵੀ ਸੁਖ ਨਿਕਲਦੇ ਹਨ ਕਿਉਂਕਿ ਜੀਵਨ ਕੁਦਰਤੀ ਹੋ ਜਾਂਦਾ ਹੈ ਤੇ ਹਰ ਚੀਜ਼ ਆਪਣੇ ਅਸਲ ਤੇ ਨਾਰਮਲ ਰੂਪ ਵਿਚ ਹੋ ਜਾਂਦੀ ਹੈ। ਇਹ ਸਦਾ-ਅਨੰਦ ਦੀ ਹਾਲਤ ਹੈ ਜਿਸ਼ ਵਿਚ ਛੋਟੇ ਮੋਟੇ ਦੁੱਖ ਸੁੱਖ ਦੋਵੇਂ ਹੀ ਇੱਕੋ ਹਾਲਤ ਵਿਚ ਰਹਿ ਜਾਂਦੇ ਹਨ। ਇਸ ਹਾਲਤ ਦੀ ਵਿਆਖਿਆ ਲਈ ਇਕ ਸ਼ਬਦ ਦਿੰਦੇ ਹਾਂ :—

ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥ ਸੁਖ ਸਨੇਹੁ
ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥ ੧ ॥
ਰਹਾਉ ॥ ਨਹ ਨਿੰਦਿਆ ਨਹ ਉਸਤਤਿ
ਜਾ ਕੈ ਲੋਭੁ ਮੋਹੁ ਅਭਿਮਾਨਾ ॥ ਹਰਖ ਸੋਗ ਤੇ
ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥ ੧ ॥
ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ
ਨਿਰਾਸਾ ॥ ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ
ਤਿਹ ਘਟਿ ਬ੍ਰਹਮੁ ਨਿਵਾਸਾ ॥੨॥ ਗੁਰ ਕਿਰਪਾ
ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ
ਪਛਾਨੀ ॥ ਨਾਨਕ ਲੀਨ ਭਇਓ ਗੋਬਿੰਦ ਸਿਉ
ਜਿਉ ਪਾਨੀ ਸੰਗਿ ਪਾਨੀ ॥ ੩ ॥ ੧੧ ॥

ਸੋਰਠਿ ਮਹਲਾ ੯ ॥ (ਪੰਨਾ ੬੩੩)

ਅਰਥਾਤ—"ਜੋ ਪੁਰਸ਼ ਦੁੱਖਾਂ ਵਿਚ ਘਬਰਾਂਦਾ ਨਹੀਂ ਜਿਸ ਦਾ ਸੁੱਖਾਂ ਨਾਲ ਮੋਹ ਨਹੀਂ, ਜੋ ਕਿਸੇ ਤੋਂ ਡਰਦਾ ਨਹੀਂ ਜੋ ਸੋਨੇ ਨੂੰ ਮਿੱਟੀ ਤੁੱਲ ਸਮਝਦਾ ਹੈ, ਜੋ ਨਿੰਦਾ ਬੁਰਾਈ ਨਹੀਂ ਕਰਦਾ ਤੇ ਨਾ ਖ਼ੁਸ਼ਾਮਦ ਭਰੀ ਉਸਤਤ ਕਰਦਾ ਹੈ, ਜਿਸ ਨੂੰ ਲੋਭ, ਮੋਹ ਤੇ ਹੰਕਾਰ ਨਹੀਂ ਜੋ ਖ਼ੁਸ਼ੀ ਤੇ ਗ਼ਮੀ ਤੋਂ ਨਿਰਲੇਪ ਰਹਿੰਦਾ ਹੈ ਜੋ ਆਦਰ ਜਾਂ ਨਿਰਾਦਰੀ ਦੀ ਪਰਵਾਹ ਨਹੀਂ ਕਰਦਾ, ਜੋ ਇੱਛਾਵਾਂ ਤੇ ਉਮੀਦਾਂ ਸਭ ਛੱਡ ਦਿੰਦਾ ਹੈ ਅਤੇ ਸੰਸਾਰ ਨਾਲ ਕੋਈ ਆਸਾਂ ਨਹੀਂ ਬੰਨ੍ਹਦਾ, ਜਿਸ ਨੂੰ ਕਾਮ ਤੇ ਕਰੋਧ ਛੋਂਹਦੇ ਨਹੀਂ (ਅਸਰ ਨਹੀਂ ਕਰਦੇ), ਉਸ ਦੇ ਮਨ ਵਿਚ ਪ੍ਰਮਾਤਮਾ ਆ ਵੱਸਦਾ ਹੈ। ਜਿਸ ਮਨੁੱਖ 'ਤੇ ਗੁਰੂ ਦੀ ਕਿਰਪਾ ਹੋਈ ਹੈ ਉਸ ਨੇ ਹੀ ਇਸ ਜੀਵਨ-ਜੁਗਤੀ ਦੀ ਪਛਾਣ ਕੀਤੀ ਹੈ। ਹੇ

ਨਾਨਕ, ਉਹ ਵਾਹਿਗੁਰੂ ਵਿਚ ਇਸ ਤਰ੍ਹਾਂ ਸਮਾਅ ਜਾਂਦਾ ਹੈ ਜਿਸ ਤਰ੍ਹਾਂ ਪਾਣੀ ਵਿਚ ਪਾਣੀ ਮਿਲ ਕੇ ਇਕ ਹੋ ਜਾਂਦਾ ਹੈ।

ਇਹ ਬ੍ਰਹਮ ਗਿਆਨੀ ਦੀ ਹਾਲਤ ਦਾ ਵਰਣਨ ਹੈ। ਏਸੇ ਨੂੰ ਜੀਵਨ ਮੁਕਤ ਕਿਹਾ ਜਾਂਦਾ ਹੈ।

**ਪ੍ਰਭ** ਕੀ ਆਗਿਆ ਆਤਮ ਹਿਤਾਵੈ ॥ ਜੀਵਨ ਮੁਕਤਿ ਸੋਊ ਕਹਾਵੈ ॥ ਤੈਸਾ ਹਰਖੁ ਤੈਸਾ ਉਸੁ ਸੋਗੁ ॥ ਸਦਾ ਅਨੰਦੁ ਤਹ ਨਹੀ ਬਿਓਗੁ ॥ ਤੈਸਾ ਸੁਵਰਨੁ ਤੈਸੀ ਉਸ ਮਾਟੀ ॥ ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ ॥ ਤੈਸਾ ਮਾਨੁ ਤੈਸਾ ਅਭਿਮਾਨੁ ॥ ਤੈਸਾ ਰੰਕੁ ਤੈਸਾ ਰਾਜਾਨੁ ॥ ਜੋ ਵਰਤਾਏ ਸਾਈ ਜੁਗਤਿ ॥ ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ ॥ ਗਉੜੀ ਸੁਖਮਨੀ ਮਹਲਾ ੫ ॥ (ਪੰਨਾ ੨੭੫)

ਅਰਥਾਤ—"ਜਿਸ ਨੂੰ ਪ੍ਰਭ ਦੀ ਆਗਿਆ ਪਿਆਰੀ ਲੱਗਦੀ ਹੈ, ਉਹ ਜੀਵਨ ਮੁਕਤ ਹੈ। ਉਸ ਲਈ ਖ਼ੁਸ਼ੀ ਤੇ ਗ਼ਮੀ ਇਕੋ ਜਿਹੇ ਹਨ। ਉਸ ਨੂੰ ਸਦਾ ਅਨੰਦ ਪ੍ਰਾਪਤ ਹੋ ਚੁੱਕਾ ਹੈ ਕਿਉਂਕਿ ਵਿਯੋਗ (ਵਿਛੋੜਾ) ਰਿਹਾ ਹੀ ਨਹੀਂ (ਤੇ ਦੁੱਖ, ਵਿਛੋੜੇ ਤੋਂ ਨਿਕਲਦੇ ਹਨ)। ਉਸ ਲਈ ਸੋਨਾ ਤੇ ਮਿੱਟੀ, ਅੰਮ੍ਰਿਤ ਤੇ ਕੌੜੀ ਜ਼ਹਿਰ, ਮਾਨ ਤੇ ਅਪਮਾਨ (ਨਿਰਾਦਰੀ) ਅਮੀਰੀ ਤੇ ਗ਼ਰੀਬੀ ਇਕ ਹੋ ਗਏ ਹਨ। ਜੋ ਹਰੀ ਵਲੋਂ ਵਰਤਦਾ ਹੈ ਓਸੇ ਨੂੰ ਉਹ ਯੋਗ ਸਮਝਦਾ ਹੈ। ਹੇ ਨਾਨਕ ! ਐਸੇ ਮਹਾਂਪੁਰਸ਼ ਨੂੰ ਹੀ ਜੀਵਨ ਮੁਕਤ ਸਮਝਣਾ ਚਾਹੀਦਾ ਹੈ।

ਇਸ ਜੀਵਨ ਮੁਕਤ ਹਾਲਤ ਨੂੰ ਨਿਰਵਾਣ ਪਦ, ਪਰਮ ਪਦ ਬੇਗਮਪੁਰਾ ਆਦਿਕ ਨਾਵਾਂ ਨਾਲ ਵਰਣਨ ਕੀਤਾ ਜਾਂਦਾ ਹੈ। ਇਹ ਤੁਰੀਆ ਪਦ ਜਾਂ ਚੌਥਾ ਪਦ (ਸਹਿਜ) ਹੈ। ਗੁਰੂ ਤੇਗ ਬਹਾਦਰ ਜੀ ਗਉੜੀ ਵਿਚ ਇਸ ਪਦ ਦਾ ਵਰਣਨ ਇਉਂ ਕਰਦੇ ਹਨ :—

ਸਾਧੋ ਮਨ ਕਾ ਮਾਨੁ ਤਿਆਗਉ ॥ ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸਿ ਭਾਗਉ ॥ ੧ ॥ ਰਹਾਉ ॥ ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ ॥ ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ ॥ ੧ ॥ ਉਸਤਤਿ ਨਿੰਦਾ ਦੋਊ ਤਿਆਗੈ

ਖੋਜੈ ਪਦੁ ਨਿਰਬਾਨਾ ॥ ਜਨ ਨਾਨਕ ਇਹੁ ਖੇਲੁ
ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ ॥ (ਪੰਨਾ ੨੧੯)

ਅਰਥਾਤ—ਹੇ ਸਾਧੋ ! ਮਨ ਦਾ ਮਾਨ ਛੱਡ ਦਿਓ। ਕਾਮ, ਕਰੋਧ ਅਤੇ ਮੰਦੇ ਪੁਰਸ਼ਾਂ ਦੀ ਸੰਗਤ 'ਚੋਂ ਸਦਾ ਦੂਰ ਰਹੇ ਜੋ ਪੁਰਖ ਸੁਖ ਤੇ ਦੁੱਖ ਦੋਹਾਂ ਨੂੰ ਇਕੋ ਜਿਹਾ ਸਮਝਦਾ ਹੈ, ਜਿਸ ਲਈ ਮਾਨ ਤੇ ਨਿਰਾ-ਦਰੀ ਇਕ ਹਨ, ਜੋ ਖ਼ੁਸ਼ੀ ਤੇ ਗ਼ਮੀ ਤੋਂ ਨਿਰਲੇਪ ਰਹਿੰਦਾ ਹੈ ਉਸ ਨੇ ਹੀ ਜਗਤ ਅੰਦਰ ਤਤ ਰੂਪ ਨੂੰ ਪਛਾਣਿਆ ਹੈ। ਉਹ ਉਸਤਿਤ ਅਤੇ ਨਿੰਦਾ ਦੋਹਾਂ ਨੂੰ ਤਿਆਗ ਕੇ ਤੁਰੀਆ ਪਦ (ਦੁੱਖ ਰਹਿਤ ਚੌਥਾ ਪਦ) ਲੱਭਦਾ ਹੈ। ਪਰ, ਹੇ ਨਾਨਕ ਇਹ ਖੇਡ ਹੈ ਬਹੁਤ ਕਠਿਨ ਤੇ ਕਿਸੇ ਵਿਰਲੇ ਨੇ ਹੀ ਇਸ ਨੂੰ ਗੁਰਾਂ ਦੁਆਰਾ ਸਮਝਿਆ ਹੈ।"

ਇਹ ਖੇਲ ਸਚਮੁਚ ਹੀ ਬੜਾ ਕਠਿਨ ਹੈ।

ਕਬੀਰ ਮੁਕਤਿ ਦੁਆਰਾ ਸੰਕੁਰਾ ਰਾਈ ਦਸਏਂ ਭਾਇ ॥
ਮਨੁ ਤਉ ਮੈਗਲੁ ਹੋਇ ਰਹਿਓ ਨਿਕਸੋ ਕਿਉ ਕੈ ਜਾਇ ॥
ਸਲੋਕ ਕਬੀਰ ਜੀ ॥ (ਪੰਨਾ ੧੩੬੭)

ਅਰਥਾਤ—ਮੁਕਤੀ ਦਾ ਦਰਵਾਜ਼ਾ, ਹੇ ਕਬੀਰ ! ਬੜਾ ਤੰਗ ਹੈ, ਇਸ ਨੂੰ ਰਾਈ ਦੇ ਦਾਣੇ ਦੇ ਦਸਵੇਂ ਹਿੱਸੇ ਬਰਾਬਰ ਸਮਝੋ। ਪਰ ਮਨ ਤਾਂ (ਹੰਕਾਰ ਨਾਲ) ਹਾਥੀ ਬਣਿਆ ਪਿਆ ਹੈ, ਉਹ ਨਿੱਕੇ ਦਰਵਾਜ਼ੇ ਵਿਚੋਂ ਕਿਵੇਂ ਨਿਕਲੇਗਾ (ਭਾਵ ਮਾਨ ਰਹਿਤ) ਹੋਣ ਦੀ ਲੋੜ ਹੈ।

ਇਹ ਅਸਲ ਮੁਕਤੀ ਹੈ ਤੇ ਇਸ ਮੁਕਾਬਲੇ ਵਿਚ ਬਾਕੀ ਕਲਪਿਤ ਮੁਕਤੀਆਂ ਤੁੱਛ ਹਨ।

ਰਾਜੁ ਨ ਚਾਹਉ ਮੁਕਤਿ ਨ ਚਾਹਉ
ਮਨਿ ਪ੍ਰੀਤਿ ਚਰਨ ਕਮਲਾਰੇ ॥
ਦੇਵ ਗੰਧਾਰੀ ਮਹਲਾ ੫ ॥ (ਪੰਨਾ ੫੩੪)

ਅਰਥਾਤ— ਨਾ ਮੈਨੂੰ ਰਾਜ ਦੀ ਲੋੜ ਹੈ ਤੇ ਨਾ ਕਿਸੇ ਮੁਕਤੀ ਦੀ। ਮੈਨੂੰ ਕੇਵਲ ਚਰਨ ਕਮਲਾਂ ਦੀ ਪ੍ਰੀਤਿ ਚਾਹੀਦੀ ਹੈ।

ਕਿਤਨੀ ਖ਼ੂਬਸੂਰਤ ਇਹ ਮਨ ਦੀ ਹਾਲਤ ਹੈ ਜਿਸ ਵਿਚ ਲਗਾ-ਤਾਰ ਆਨੰਦ ਹੀ ਅਨੰਦ ਹੈ। ਏਥੇ ਛਿੰਨ ਭੰਗਰ ਦੁੱਖ ਤੇ ਸੁਖ, ਹਾਣ ਤੇ ਲਾਭ, ਸਨੇਹ ਤੇ ਵਿਰੋਧ, ਹਰਖ ਤੇ ਸੋਗ, ਉਸਤਿਤ ਤੇ ਨਿੰਦਾ,

ਮਾਨ ਤੇ ਅਪਮਾਨ ਆਦਿਕ ਰਹੇ ਹੀ ਨਹੀਂ । ਕੰਚਨ ਤੇ ਮਿੱਟੀ ਇਕ ਸਾਮਾਨ ਹੋ ਗਏ ਹਨ, ਦੋਸਤ ਤੇ ਦੁਸ਼ਮਣ ਦੇ ਫ਼ਰਕ ਉਡ ਗਏ ਹਨ। ਅਜਿਹਾ ਪੁਰਸ਼ ਰੱਬ ਦੀ ਉਸ ਸੱਚੋ ਤੇ ਸੁੰਦਰ ਦੁਨੀਆਂ ਦਾ ਵਾਸੀ ਹੋ ਗਿਆ ਹੈ ਜਿਸ ਨੂੰ ਪਿੱਛੇ 'ਆਪਿ ਸਤਿ ਕੀਆ ਸਭੁ ਸਤਿ' ਕਿਹਾ ਸੀ। ਪਰ ਇਕ ਦੁਨੀਆਂ ਹੋਰ ਵੀ ਹੈ ਜੋ ਜੀਵ ਆਪਣੇ ਮੋਹ, ਪਿਆਰ ਤੇ ਲਾਲਚਾਂ ਅਧੀਨ ਹੋ ਕੇ ਰਚ ਲੈਂਦਾ ਹੈ। ਇਹ ਝੂਠੀ ਦੁਨੀਆਂ ਹੈ। ਇਸ ਵਿਚ ਪਿਆਰ ਉਹਨਾਂ ਚੀਜ਼ਾਂ ਨਾਲ ਹੁੰਦਾ ਹੈ ਜੋ ਛਿੰਨ-ਭੰਗਰ ਹਨ ਤੇ ਜਿਨ੍ਹਾਂ ਤੋਂ ਅੰਤਮ ਦੁੱਖ ਨਿਕਲਦਾ ਹੈ। ਜਿਵੇਂ ਹਰ ਇਨਸਾਨ ਲਈ ਖ਼ੁਰਾਕ ਦਾ ਖਾਣਾ ਆਪਣੇ ਆਪ ਵਿਚ ਸੱਚ ਹੈ ਪਰ ਸਵਾਦਾਂ ਦੇ ਅਧੀਨ ਪਦਾਰਥਾਂ ਦੇ ਗ਼ੁਲਾਮ ਹੋ ਕੇ ਖਾਣਾ ਜਾਂ ਲੋੜ ਤੋਂ ਵੱਧ ਖਾਣਾ, ਇਹ ਝੂਠ ਹੈ ਤੇ ਇਸ ਤੋਂ ਦੁੱਖ ਨਿਕਲਦਾ ਹੈ ਤੇ ਸਰੀਰ ਰੋਗੀ ਹੋ ਜਾਂਦਾ ਹੈ। ਰੋਗਾਂ ਦੀ ਇਹ ਦੁਨੀਆਂ ਰੱਬ ਦੀ ਦੁਨੀਆਂ ਨਹੀਂ। ਇਹ ਝੂਠੀ ਤੇ ਨਾਸ਼ਵੰਤ ਦੁਨੀਆਂ ਹੈ ਜੋ ਮਨੁੱਖ ਨੇ ਆਪ ਖੜ੍ਹੀ ਕੀਤੀ ਹੈ। ਇਸ ਲਈ ਇਸ ਨੂੰ ਕੂੜੇ, ਧੂੰਏਂ ਦਾ ਪਹਾੜ, ਸੁਪਨਾ, ਰੇਤ ਦੀ ਕੰਧ, ਮ੍ਰਿਗ ਤ੍ਰਿਸ਼ਨਾ, ਬੱਦਲ ਦੀ ਛਾਈ ਕਰਕੇ ਬਿਆਨ ਕੀਤਾ ਹੁੰਦਾ ਹੈ।

ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ ॥

ਵਾਰ ਆਸਾ ਮਹਲਾ ੧ ॥ (ਪੰਨਾ ੪੬੮)

ਅਰਥਾਤ—ਰਾਜਾ ਤੇ ਪਰਜਾ ਕੂੜ ਹਨ। ਸਾਰਾ ਸੰਸਾਰ ਕੂੜਾ ਹੈ।

ਭਗਤ ਰਵਿਦਾਸ ਜੀ ਸੋਰਠਿ ਵਿਚ ਕੂੜੇ ਸੰਸਾਰ ਦੀ ਵਿਆਖਿਆ ਇਕ ਅਲੰਕਾਰ ਨਾਲ ਕਰਦੇ ਹਨ :—

ਨਰਪਤਿ ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ ॥
ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ ॥
(ਪੰਨਾ ੬੫੭)

ਅਰਥਾਤ—ਜੀਵਾਂ ਦੀ ਹਾਲਤ ਉਸ ਰਾਜੇ ਵਾਂਙ ਹੈ ਜੋ ਆਪਣੇ ਰਾਜ ਸਿੰਘਾਸਨ 'ਤੇ ਸੁੱਤਾ-ਸੁੱਤਾ ਕਿਤੇ ਸੁਪਨੇ ਵਿਚ ਭਿਖਾਰੀ ਹੋ ਗਿਆ ਸੀ। ਰਾਜ ਦੇ ਹੁੰਦਿਆਂ-ਸੁੰਦਿਆਂ ਰਾਜ ਦੇ ਫ਼ਰਜ਼ੀ ਵਿਛੋੜੇ ਤੋਂ ਹੀ ਉਹ ਦੁੱਖ ਮਨਾ ਰਿਹਾ ਸੀ। ਉਹੋ ਹਾਲਤ ਸਾਡੀ ਹੈ।

ਹਰ ਮਨੁੱਖ ਦੇ ਅੰਦਰ ਬਾਦਸ਼ਾਹੀ ਹੈ, ਪਰ ਉਸ ਨੂੰ ਇਸ ਦਾ ਇਲਮ ਨਾ ਹੋਣ ਕਰਕੇ ਉਹ ਇਸ ਬਾਦਸ਼ਾਹੀ ਤੋਂ ਵਾਂਞਿਆਂ ਰਹਿੰਦਾ ਹੈ ਤੇ ਦੁੱਖੀ ਰਹਿੰਦਾ ਹੈ। ਉਸ ਨੇ ਆਪਣੇ ਆਲੇ-ਦੁਆਲੇ ਇਕ ਝੂਠੀ ਤੇ ਫ਼ਰਜ਼ੀ ਦੁਨੀਆਂ ਬਣਾਈ ਹੁੰਦੀ ਹੈ। ਮਹਾਰਾਜ, ਨਾਮ ਸਿਮਰਨ ਦੁਆਰਾ ਉੱਚੀ ਸੁਰਤ ਦੇ ਕੇ ਜੀਵ ਦੀ ਇਸ ਆਪਣੀ ਬਣਾਈ ਫ਼ਰਜ਼ੀ ਦੁਨੀਆਂ ਨੂੰ ਢਾਹੁਣਾ ਚਾਹੁੰਦੇ ਹਨ। ਇਹ ਦੁਨੀਆਂ ਗ਼ਲਤ ਕੀਮਤਾਂ ਦੇ ਕਾਰਨ ਖੜ੍ਹੀ ਹੋ ਗਈ ਹੈ। ਜੋ ਚੀਜ਼ਾਂ ਇਨਸਾਨ ਦੀਆਂ ਵੈਰੀ ਹੁੰਦੀਆਂ ਹਨ ਉਹਨਾਂ ਦਾ ਉਹ ਮਿੱਤਰ ਬਣ ਜਾਂਦਾ ਹੈ। ਅਸਲ ਗੱਲ ਇਹ ਹੈ ਕਿ ਉਸ ਦੀ ਸਾਰੀ ਸੋਚਣੀ ਹੀ ਗ਼ਲਤ ਹੁੰਦੀ ਹੈ।

ਜੋ ਛਡਨਾ ਸੁ ਅਸਥਿਰੁ ਕਰਿ ਮਾਨੈ ॥
ਜੋ ਹੋਵਨੁ ਸੋ ਦੂਰਿ ਪਰਾਨੈ ॥
ਛੋਡਿ ਜਾਇ ਤਿਸ ਕਾ ਸ੍ਰਮੁ ਕਰੈ ॥
ਸੰਗਿ ਸਹਾਈ ਤਿਸੁ ਪਰਹਰੈ ॥
ਚੰਦਨ ਲੇਪੁ ਉਤਾਰੈ ਧੋਇ ॥
ਗਰਧਬ ਪ੍ਰੀਤਿ ਭਸਮ ਸੰਗਿ ਹੋਇ ॥

ਗਉੜੀ ਸੁਖਮਨੀ ਮਹਲਾ ੫ ॥ (ਪੰਨਾ ੨੬੭)

ਅਰਥਾਤ—ਜੋ ਚੀਜ਼ ਛੱਡ ਜਾਣੀ ਹੈ ਉਸ ਨੂੰ ਇਹ ਜੀਵ ਸਦੀਵੀ ਮੰਨ ਬੈਠਾ ਹੈ। ਜੋ ਨਹੀਂ ਟਾਲਣ ਵਾਲੀ (ਜਿਵੇਂ ਮੌਤ ਹੈ) ਉਸ ਨੂੰ ਦੂਰ ਸਮਝਦਾ ਹੈ। ਜਿਸ ਨੇ ਸਾਥ ਨਹੀਂ ਦੇਣਾ ਉਸ ਲਈ ਮਿਹਨਤ ਕਰਦਾ ਹੈ ਅਤੇ ਜੋ ਸਦਾ ਅੰਗ ਸੰਗ ਹੈ ਉਸ ਤੋਂ ਦੂਰ ਰਹਿੰਦਾ ਹੈ। ਖੋਤੇ ਦੀ ਪ੍ਰੀਤ ਭਸਮ ਨਾਲ ਹੈ, ਉਹ ਚੰਦਨ ਦੇ ਲੇਪ ਨੂੰ ਲਾਹ ਕੇ ਸੁੱਟ ਦਿੰਦਾ। ਫਿਰ ਕਿਹਾ ਹੈ :—

ਕਉਡੀ ਬਦਲੇ ਰਤਨੁ ਤਿਆਗਹਿ ॥

ਗਉੜੀ ਮਹਲਾ ੫ ॥ (ਪੰਨਾ ੧੯੫)

ਅਰਥਾਤ—ਕੌਡੀ ਦੀ ਖ਼ਾਤਰ ਰਤਨਾਂ ਦਾ ਤਿਆਗ ਕਰ ਦਿੰਦਾ ਹੈ। ਫਿਰ ਹੋਰ ਕਿਹਾ ਹੈ :—

ਜੋ ਪਰਾਇਓ ਸੋਈ ਅਪਨਾ ॥ ਜੋ ਤਜਿ ਛੋਡਨ ਤਿਸੁ ਸਿਉ
ਮਨੁ ਰਚਨਾ ॥ ੧ ॥ ਕਹਹੁ ਗੁਸਾਈ ਮਿਲੀਐ ਕੇਹ ॥ ਜੋ

ਬਿਬਰਜਤ ਤਿਸ ਸਿਉ ਨੇਹ ॥ ੧ ॥ ਰਹਾਉ ॥ ਝੂਠੁ ਬਾਤ ਸਾ
ਸਚੁ ਕਰਿ ਜਾਤੀ ॥ ਸਤਿ ਹੋਵਨੁ ਮਨਿ ਲਗੈ ਨਾ ਰਾਤੀ ॥੨॥
ਬਾਵੈ ਮਾਰਗੁ ਟੇਢਾ ਚਲਨਾ ॥ ਸੀਧਾ ਛੋਡਿ ਅਪੂਠਾ ਬੁਨਨਾ ॥
੩ ॥ ਦੁਹਾ ਸਿਰਿਆ ਕਾ ਖਸਮੁ ਪ੍ਰਭੁ ਸੋਈ ॥ ਜਿਸੁ ਮੇਲੇ
ਨਾਨਕ ਸੋ ਮੁਕਤਾ ਹੋਈ ॥੪॥੨੯॥੯੮॥

ਗਉੜੀ ਗੁਅਰੇਰੀ ਮਹਲਾ ੫ ॥ (ਪੰਨਾ ੧੮੫)

ਅਰਥਾਤ—ਜੋ ਚੀਜ਼ ਪਰਾਈ ਹੈ, ਉਸ ਨੂੰ ਆਪਣੀ ਬਣਾਈ ਬੈਠਾ ਹੈ ਤੇ ਜੋ ਛੱਡ ਜਾਣੀ ਹੈ ਉਸ ਨਾਲ ਪ੍ਰੇਮ ਰੱਖਦਾ ਹੈ। ਹੇ ਪ੍ਰਮਾਤਮਾ ! ਉਹ ਤੈਨੂੰ ਕਿਵੇਂ ਮਿਲੇ ਜਿਸ ਨੇ ਉਹਨਾਂ ਚੀਜ਼ਾਂ ਨਾਲ ਮੋਹ ਪਾਇਆ ਹੈ ਜੋ ਤਿਆਗਣ ਯੋਗ ਹਨ । ਝੂਠ ਨੂੰ ਉਸ ਨੇ ਸੱਚ ਸਮਝ ਲਿਆ ਹੋਇਆ ਹੈ ਤੇ ਜਿਸ ਦੀ ਹੋਂਦ ਸੱਚ ਹੈ ਉਹ ਉਸ ਦਿਲੋਂ ਦੂਰ ਰਹਿੰਦੀ ਹੈ। ਇਹ ਜੀਵ ਟੇਡੇ ਰਾਹ ਪੈ ਕੇ ਟੇਡਾ ਹੀ ਚੱਲਦਾ ਰਹਿੰਦਾ ਹੈ। ਉਸ ਨੇ ਸਿੱਧਾ ਰਾਹ ਤਿਆਗ ਦਿੱਤਾ ਹੈ ਤੇ ਪੁੱਠੇ ਰਾਹੇ ਪਿਆ ਰਹਿੰਦਾ ਹੈ। ਪਰ ਲੋਕ ਤੇ ਪ੍ਰਲੋਕ ਦੋਹਾਂ ਦਾ ਮਾਲਕ ਹਰੀ ਆਪ ਹੈ। ਜਿਸ ਕਿਸੇ (ਭਾਗਾਂ ਵਾਲੇ) ਨੂੰ ਉਹ ਆਪਣੇ ਨਾਲ ਮੇਲ ਲੈਂਦਾ ਹੈ ਹੇ ਨਾਨਕ! ਉਹ ਮੁਕਤ ਹੈ।

ਜਿਨ੍ਹਾਂ ਨੂੰ ਨਾਮ ਦੁਆਰਾ ਸਹਿਜ ਪ੍ਰਾਪਤ ਹੋ ਗਿਆ ਹੈ, ਉਹਨਾਂ ਦੀਆਂ ਕੀਮਤਾਂ ਠੀਕ ਹੁੰਦੀਆਂ ਹਨ ਤੇ ਫਿਰ ਉਹ ਆਪਣੇ ਘਰ ਦੇ ਮਾਲਕ ਬਣੇ ਹੁੰਦੇ ਹਨ।

ਜੀਤਿ ਲਏ ਓਇ ਮਹਾ ਬਿਖਾਦੀ ਸਹਜ ਸੁਹੇਲੀ ਬਾਣੀ ॥
ਕਹੁ ਨਾਨਕ ਮਨਿ ਭਇਆ ਪਰਗਾਸਾ ਪਾਇਆ ਪਦੁ ਨਿਰਬਾਣੀ ॥

ਗਉੜੀ ਮਹਲਾ ੫ ॥ (ਪੰਨਾ ੨੦੬)

ਅਰਥਾਤ—ਜਿਨ੍ਹਾਂ ਨੇ ਕਾਮਾਦਿਕ ਮਹਾਂ ਬਿਖਾਧੀਆਂ ਨੂੰ ਜਿੱਤ ਲਿਆ, ਉਹਨਾਂ ਦੇ ਬਚਨ ਸਹਜੇ ਹੀ ਸੁਖਦਾਈ ਹੋ ਗਏ ਹਨ। ਉਹਨਾਂ ਦੇ ਮਨ ਵਿਚ ਚਾਨਣ ਹੋਇਆ ਹੈ ਤੇ ਉਹਨਾਂ ਨੂੰ ਨਿਰਬਾਣ ਅਵੱਸਥਾ ਪ੍ਰਾਪਤ ਹੋ ਗਈ।

ਫਿਰ ਉਹ ਮਨ ਦੇ ਗ਼ੁਲਾਮ ਨਹੀਂ ਸਗੋਂ ਉਸ ਦੇ ਮਾਲਕ ਹੁੰਦੇ ਹਨ।

ਮਨ ਜੀਤੈ ਜਗੁ ਜੀਤੁ ॥

ਜੇ ਮਨ ਸੇਵਕ ਹੋ ਕੇ ਚੱਲੇ ਤਾਂ ਸਾਰੇ ਕੰਮ ਕੱਢਦਾ ਹੈ। ਪਰ ਇਸ ਨੂੰ ਮਾਲਕ ਹੋਣ ਦਿੱਤਾ ਜਾਏ ਤਾਂ ਬਰਬਾਦ ਕਰਕੇ ਰੱਖ ਦਿੰਦਾ ਹੈ। ਕਿਸੇ ਸੱਚ ਕਿਹਾ ਹੈ:

**"Mind is a useful servant but a bad master."**

ਅਰਥਾਤ—"ਮਨ ਗ਼ੁਲਾਮ ਹੋ ਕੇ ਰਹੈ ਤਾਂ ਲਾਭਦਾਇਕ ਹੈ ਪਰ ਜੇ ਮਾਲਕ ਹੋ ਜਾਏ ਤਾਂ ਬੁਰਾ ਹੈ।"

ਜਦ ਸਹਿਜ ਦੀ ਪ੍ਰਾਪਤੀ ਹੋ ਜਾਂਦੀ ਹੈ ਤਾਂ ਪੂਰਨ ਗਿਆਨ ਹੋ ਜਾਂਦਾ ਹੈ ਤੇ ਆਪਣੇ ਅਸਲ ਕੁਦਰਤੀ ਆਪੇ ਵਿਚ ਦਾਖ਼ਲ ਹੋ ਜਾਈਦਾ ਹੈ। ਫਿਰ ਸਭ ਵਿਚਾਰਾਂ ਦਰੁੱਸਤ ਹੋ ਜਾਂਦੀਆਂ ਹਨ। ਜਿੱਥੇ ਜਿੱਥੇ ਵੀ ਜੀਵਨ ਅੰਦਰ ਕੀਮਤਾਂ ਗ਼ਲਤ ਹੋ ਚੁੱਕੀਆਂ ਸਨ, ਸਹੀ ਹੋ ਜਾਂਦੀਆਂ ਹਨ ਤੇ ਸੁੱਖਾਂ ਦੇ ਘਰ ਵਿਚ ਪੁੱਜ ਜਾਈਦਾ ਹੈ। ਇਸ ਪਹਿਲੂ 'ਤੇ 'ਧਰਮ ਕੀ ਹੈ' ਦੇ ਲੇਖ ਵਿਚ ਖੁੱਲ੍ਹ ਕੇ ਵਿਚਾਰ ਕੀਤੀ ਜਾ ਚੁੱਕੀ ਹੋਈ ਹੈ, ਇਸ ਲਈ ਏਥੇ ਹੋਰ ਵਿਸਥਾਰ ਦੀ ਲੋੜ ਨਹੀਂ।

ਇਸ ਲੇਖ ਨੂੰ ਇਕ ਸ਼ਬਦ ਨਾਲ ਸਮਾਪਤ ਕਰਦੇ ਹਾਂ ਸ਼ਬਦ ਦੀਆਂ ਕਈ ਜ਼ਰੂਰੀ ਤੁਕਾਂ ਇਸ ਲੇਖ ਵਿਚ ਪਹਿਲਾਂ ਹੀ ਆ ਚੁੱਕੀਆਂ ਹਨ। ਸਾਰਾ ਸ਼ਬਦ ਏਥੇ ਦੇਣ ਨਾਲ ਸਾਰੀ ਵਿਚਾਰ ਵਧੇਰੇ ਸਪੱਸ਼ਟ ਰੂਪ ਵਿਚ ਸਾਹਮਣੇ ਆ ਜਾਵੇਗੀ। ਸ਼ਬਦ ਇਹ ਹੈ:

ਸਹਜੈ ਨੋ ਸਭ ਲੋਚਦੀ ਬਿਨੁ ਗੁਰ ਪਾਇਆ ਨ ਜਾਇ ॥
ਪੜਿ ਪੜਿ ਪੰਡਿਤ ਜੋਤਕੀ ਥਕੇ ਭੇਖੀ ਭਰਮਿ ਭੁਲਾਇ ॥
ਗੁਰ ਭੇਟੇ ਸਹਜੁ ਪਾਇਆ ਆਪਣੀ ਕਿਰਪਾ ਕਰੇ ਰਜਾਇ ॥
੧ ॥ ਭਾਈ ਰੇ ਗੁਰ ਬਿਨੁ ਸਹਜੁ ਨ ਹੋਇ ॥ ਸਬਦੈ ਹੀ ਤੇ
ਸਹਜੁ ਊਪਜੈ ਹਰਿ ਪਾਇਆ ਸਚੁ ਸੋਇ ॥ ੧ ॥ ਰਹਾਉ ॥
ਸਹਜੇ ਗਾਵਿਆ ਥਾਇ ਪਵੈ ਬਿਨੁ ਸਹਜੈ ਕਥਨੀ ਬਾਦਿ ॥
ਸਹਜੇ ਹੀ ਭਗਤਿ ਊਪਜੈ ਸਹਜਿ ਪਿਆਰਿ ਬੈਰਾਗਿ ॥
ਸਹਜੈ ਹੀ ਤੇ ਸੁਖ ਸਾਤਿ ਹੋਇ ਬਿਨੁ ਸਹਜੈ ਜੀਵਣੁ
ਬਾਦਿ ॥ ੨ ॥ ਸਹਜਿ ਸਾਲਾਹੀ ਸਦਾ ਸਦਾ ਸਹਜਿ
ਸਮਾਧਿ ਲਗਾਇ ॥ ਸਹਜੇ ਹੀ ਗੁਣ ਊਚਰੈ ਭਗਤਿ ਕਰੇ

ਲਿਵ ਲਾਇ॥ ਸਬਦੇ ਹੀ ਹਰਿ ਮਨਿ ਵਸੈ ਰਸਨਾ ਹਰਿ ਰਸੁ ਖਾਇ ॥ ੩ ॥ ਸਹਜੇ ਕਾਲੁ ਵਿਡਾਰਿਆ ਸਚ ਸਰਣਾਈ ਪਾਇ ॥ ਸਹਜੇ ਹਰਿ ਨਾਮੁ ਮਨਿ ਵਸਿਆ ਸਚੀ ਕਾਰ ਕਮਾਇ ॥ ਸੇ ਵਡਭਾਗੀ ਜਿਨੀ ਪਾਇਆ ਸਹਜੇ ਰਹੇ ਸਮਾਇ ॥ ੪ ॥ ਮਾਇਆ ਵਿਚਿ ਸਹਜੁ ਨ ਉਪਜੈ ਮਾਇਆ ਦੂਜੈ ਭਾਇ ॥ ਮਨਮੁਖ ਕਰਮ ਕਮਾਵਣੇ ਹਉਮੈ ਜਲੈ ਜਲਾਇ ॥ ਜੰਮਣੁ ਮਰਣੁ ਨ ਚੂਕਈ ਫਿਰਿ ਫਿਰਿ ਆਵੈ ਜਾਇ ॥ ੫ ॥ ਤ੍ਰਿਹੁ ਗੁਣਾਂ ਵਿਚਿ ਸਹਜੁ ਨ ਪਾਈਐ ਤ੍ਰੈ ਗੁਣ ਭਰਮਿ ਭੁਲਾਇ ॥ ਪੜੀਐ ਗੁਣੀਐ ਕਿਆ ਕਥੀਐ ਜਾ ਮੁੰਢਹੁ ਘੁਥਾ ਜਾਇ ॥ ਚਉਥੇ ਪਦ ਮਹਿ ਸਹਜੁ ਹੈ ਗੁਰਮੁਖਿ ਪਲੈ ਪਾਇ ॥ ੬ ॥ ਨਿਰਗੁਣ ਨਾਮੁ ਨਿਧਾਨੁ ਹੈ ਸਹਜੇ ਸੋਝੀ ਹੋਇ ॥ ਗੁਣਵੰਤੀ ਸਾਲਾਹਿਆ ਸਚੇ ਸਚੀ ਸੋਇ ॥ ਭੁਲਿਆ ਸਹਜਿ ਮਿਲਾਇਸੀ ਸਬਦਿ ਮਿਲਾਵਾ ਹੋਇ ॥ ੭ ॥ ਬਿਨੁ ਸਹਜੈ ਸਭੁ ਅੰਧੁ ਹੈ ਮਾਇਆ ਮੋਹੁ ਗੁਬਾਰੁ ॥ ਸਹਜੇ ਹੀ ਸੋਝੀ ਪਈ ਸਚੈ ਸਬਦਿ ਅਪਾਰਿ ॥ ਆਪੇ ਬਖਸਿ ਮਿਲਾਇਅਨੁ ਪੂਰੇ ਗੁਰ ਕਰਤਾਰਿ ॥ ੮ ॥ ਸਹਜੇ ਅਦਿਸਟੁ ਪਛਾਣੀਐ ਨਿਰਭਉ ਜੋਤਿ ਨਿਰੰਕਾਰੁ ॥ ਸਭਨਾ ਜੀਆ ਕਾ ਇਕੁ ਦਾਤਾ ਜੋਤੀ ਜੋਤਿ ਮਿਲਾਵਣਹਾਰੁ ॥ ਪੂਰੈ ਸਬਦਿ ਸਲਾਹੀਐ ਜਿਸ ਦਾ ਅੰਤੁ ਨ ਪਾਰਾਵਾਰੁ ॥ ੯ ॥ ਗਿਆਨੀਆ ਕਾ ਧਨੁ ਨਾਮੁ ਹੈ ਸਹਜਿ ਕਰਹਿ ਵਾਪਾਰੁ ॥ ਅਨਦਿਨੁ ਲਾਹਾ ਹਰਿ ਨਾਮੁ ਲੈਨਿ ਅਖੁਟ ਭਰੇ ਭੰਡਾਰ ॥ ਨਾਨਕ ਤੋਟਿ ਨ ਆਵਈ ਦੀਏ ਦੇਵਣਹਾਰਿ ੧੦ ॥ (ਪੰਨਾ ੬੮)

ਅਰਥਾਤ—ਸਹਿਜ ਪ੍ਰਾਪਤ ਕਰਨ ਦੀ ਇੱਛਾ ਸਾਰੇ ਕਰਦੇ ਹਨ ਪਰ ਬਿਨਾਂ ਗੁਰੂ ਦੇ ਇਹ ਪ੍ਰਾਪਤੀ ਹੁੰਦੀ ਨਹੀਂ।

ਜੋਤਸ਼ੀ ਤੇ ਪੰਡਿਤ, ਸਹਿਜ ਦੀ ਭਾਲ ਵਿਚ, ਪੜ੍ਹ ਕੇ ਥੱਕ ਗਏ ਹਨ ਤੇ ਭੇਖੀ ਵੀ ਇਹ ਭਾਲ ਕਰਦਿਆਂ ਭਰਮਾਂ ਵਿਚ ਭੁੱਲੇ

ਭਟਕਦੇ ਰਹਿੰਦੇ ਹਨ, ਉਹਨਾਂ ਨੂੰ ਸਹਿਜ ਨਹੀਂ ਮਿਲਦਾ। ਪਰ ਗੁਰੂ ਦਾ ਮੇਲ ਹੋ ਜਾਣ ਨਾਲ ਸਹਿਜ ਪ੍ਰਾਪਤ ਹੋ ਜਾਂਦਾ ਹੈ ਜੇ ਹਰੀ ਆਪਣੇ ਹੁਕਮ ਅਨੁਸਾਰ ਅਜਿਹੀ ਕ੍ਰਿਪਾ ਕਰ ਦੇਵੇ। ਹੇ ਭਰਾਵੋ! ਗੁਰੂ ਤੋਂ ਬਿਨਾਂ ਸਹਿਜ ਨਹੀਂ ਹੁੰਦਾ। ਕੇਵਲ ਗੁਰੂ ਦੇ ਸ਼ਬਦ ਦੁਆਰਾ ਸਹਿਜ ਉਪਜਦਾ ਹੈ ਤੇ ਸਚੁ ਸਰੂਪ ਪ੍ਰਮਾਤਮਾ ਪਾ ਲਈਦਾ ਹੈ। ਜੇ ਸਹਿਜ ਦੀ ਪਉੜੀ ਚੜ੍ਹ ਕੇ ਹਰੀ ਦਾ ਜੱਸ ਕੀਤਾ ਜਾਏ ਤਾਂ ਇਹ ਕਬੂਲ ਪੈਂਦਾ ਹੈ, ਪਰ ਸਹਿਜ ਦੇ ਬਿਨਾਂ ਸਭ ਕਥਨੀ ਬੇਅਰਥ ਹੋ ਕੇ ਰਹਿ ਜਾਂਦੀ ਹੈ। ਸਹਿਜ ਵਿਚੋਂ ਭਗਤੀ-ਭਾਵ ਪੈਦਾ ਹੁੰਦਾ ਹੈ ਤੇ ਸਹਿਜ ਕਰਕੇ ਹੀ ਪ੍ਰੇਮ ਵਾਲੇ ਤੇ ਵੈਰਾਗ ਵਾਲੇ ਹੋਈਦਾ ਹੈ (ਭਾਵ ਪ੍ਰੇਮ ਤੇ ਵੈਰਾਗ ਦੇ ਗੁਣ ਉਪਜਦੇ ਹਨ)। ਸਹਿਜ ਤੋਂ ਹੀ ਸੁੱਖ ਤੇ ਸ਼ਾਂਤੀ ਮਿਲਦੀ ਹੈ, ਬਿਨਾਂ ਸਹਿਜ ਜੀਵਨ ਬੇ-ਅਰਥ ਹੈ। ਮੈਂ ਉਸ ਨੂੰ ਸਦਾ ਸਹਿਜ ਵਿਚ ਹੋ ਕੇ ਸਾਲਾਹੁੰਦਾ ਹਾਂ ਤੇ ਇਸ ਤਰ੍ਹਾਂ ਸਹਿਜ ਸਮਾਧੀ ਵਿਚ ਟਿਕਦਾ ਹਾਂ। ਮੇਰੀ ਜ਼ਬਾਨ ਉਸ ਦੇ ਗੁਣ, ਸਹਿਜ ਵਿਚ ਹੀ ਉਚਾਰਦੀ ਹੈ ਤੇ ਹੁਣ ਲਿਵ ਵਿਚ ਭਗਤੀ ਹੋ ਰਹੀ ਹੈ। ਸ਼ਬਦ ਦੁਆਰਾ ਹਰੀ, ਮਨ ਵਿਚ ਵੱਸਦਾ ਹੈ ਤੇ ਰਸਨਾ, ਹਰੀ ਰਸ ਮਾਣਦੀ ਹੈ। ਹਰੀ ਦੁਆਰਾ ਕਾਲ ਦਾ ਡਰ ਮਾਰ ਕੱਢਿਆ ਹੈ ਤੇ ਸੱਚੀ ਸ਼ਰਨ ਪ੍ਰਾਪਤ ਹੋ ਗਈ ਹੈ। ਸਹਿਜ ਦੁਆਰਾ ਹਰੀ ਦਾ ਨਾਮ, ਮਨ ਵਿਚ ਵੱਸ ਗਿਆ ਹੈ ਤੇ ਹੁਣ ਸੱਚੀ ਕਾਰ ਕਮਾਈ ਦੀ ਹੈ। ਉਹ ਭਾਗਾਂ ਵਾਲੇ ਹਨ ਜਿਨ੍ਹਾਂ ਸਹਿਜ ਪਾ ਲਿਆ ਹੈ, ਮੁੜ ਉਹ ਸਹਿਜ ਵਿਚ ਸਮਾਏ ਰਹਿੰਦੇ ਹਨ। ਮਾਇਆ ਵਿਚ ਹੁੰਦਿਆਂ ਸਹਿਜ ਨਹੀਂ ਮਿਲਦਾ ਕਿਉਂਕਿ ਮਾਇਆ ਵਿਚ ਹੋਣਾ ਦਵੈਤ ਵਿਚ ਹੋਣਾ ਹੈ। ਮਨਮੁਖ ਕਰਮ ਕਮਾਂਦਾ ਹੋਇਆ ਵੀ ਹਉਮੈ ਵਿਚ ਸੜਦਾ ਰਹਿੰਦਾ ਹੈ। ਉਸ ਦਾ ਜਨਮ ਮੁੱਕਦਾ ਨਹੀਂ ਅਰਥਾਤ ਉਹ ਸੰਸਾਰ ਵਿਚ ਬਾਰ-ਬਾਰ ਆਂਵਦਾ ਜਾਂਦਾ ਰਹਿੰਦਾ ਹੈ। ਤਿੰਨ ਗੁਣਾਂ ਵਿਚ ਸਹਿਜ ਨਹੀਂ ਹੁੰਦਾ, ਤਿੰਨ ਗੁਣਾਂ ਵਿਚ ਹੋਣਾ ਧਰਮ ਵਿਚ ਭੁੱਲੇ ਫਿਰਨਾ ਹੈ। ਪੜ੍ਹਨ ਵਿਚਾਰਨ ਤੇ ਕਥਨ ਕਰਨ ਦਾ ਕੀ ਲਾਭ ਹੈ ਜੇ ਮੁੱਢੋਂ ਹੀ ਕੋਈ ਗੁੰਮਰਾਹ ਹੋ ਚੁੱਕਾ ਹੋਵੇ। (ਤਿੰਨ ਗੁਣਾਂ ਤੋਂ ਉੱਤੇ) ਚੌਥਾ ਪਦ ਹੈ ਸਹਿਜ ਤੇ ਇਹ ਗੁਰਾਂ ਦਵਾਰਾ ਪੱਲੇ ਪੈਂਦਾ ਹੈ। ਨਿਰਗੁਣ ਹਰੀ ਦਾ ਨਾਮ ਉਹ ਖ਼ਜ਼ਾਨਾ ਹੈ ਜਿਸ ਦੀ ਸਾਰ ਸਹਿਜ ਦੁਆਰਾ ਹੁੰਦੀ ਹੈ। ਗੁਣਾਂ ਵਾਲੀ ਜੀਵ-ਰੂਪ ਇਸਤਰੀ ਜਦ ਹਰੀ ਦੀ ਸਿਫ਼ਤ ਸਾਲਾਹ ਕਰਦੀ ਹੈ ਤਾਂ ਉਸ ਨੂੰ ਸੱਚੇ ਦੀ ਸੱਚੀ ਸ਼ੋਭਾ ਦੀ ਕੀਮਤ ਪਤਾ ਲੱਗਦੀ ਹੈ। ਓਹ ਹਰੀ ਭੁੱਲੇ ਹੋਏ ਲੋਕਾਂ ਨੂੰ

ਸਹਿਜ ਦੁਆਰਾ ਆਪਣਾ ਮੇਲ ਕਰਾਂਦਾ ਹੈ, ਪਰ ਇਹ ਮੇਲ ਸ਼ਬਦ ਦੀ ਕਮਾਈ ਦੁਆਰਾ ਹੁੰਦਾ ਹੈ। ਸਹਿਜ ਤੋਂ ਬਿਨਾਂ ਜੀਵਨ ਹਨੇਰਾ ਹੀ ਹੈ, ਫਿਰ ਇਹ ਮਾਇਆ ਦਾ ਅੰਨ੍ਹਾ ਪਸਾਰਾ ਹੋ ਕੇ ਰਹਿ ਜਾਂਦਾ ਹੈ। ਸਹਿਜ ਦੁਆਰਾ ਸਹੀ ਸਮਝ ਪੈ ਜਾਂਦੀ ਹੈ ਪਰ ਇਹ ਸਹਿਜ ਸੱਚੇ ਹਰੀ ਦੇ ਆਪਾਰ ਸ਼ਬਦ ਦੁਆਰਾ ਪ੍ਰਾਪਤ ਹੁੰਦਾ ਹੈ; ਗੁਰੂ ਕਰਤਾਰ ਨੇ ਬਖ਼ਸ਼ਿਸ਼ ਕਰਕੇ ਮੈਨੂੰ ਆਪਣੇ ਨਾਲ ਮਿਲਾਇਆ ਹੈ। ਸਹਿਜ ਦੁਆਰਾ ਹੀ ਉਸ ਅਦ੍ਰਿਸ਼ਟ (ਨਾ ਦਿਸਣ ਵਾਲੇ) ਹਰੀ ਨੂੰ ਪਛਾਣੀਦਾ ਹੈ। ਉਹ ਨਿਰੰ-ਕਾਰ ਹੈ ਤੇ ਉਸ ਦੀ ਜੋਤ ਨਿਰਮਲ ਹੈ। ਉਹ ਸਭ ਜੀਵਾਂ ਦਾ ਦਾਤਾ ਹੈ, ਜੋਤ ਸਰੂਪ ਹੈ ਤੇ ਸਭ ਜੋਤਾਂ (ਆਤਮਾਵਾਂ) ਨੂੰ ਆਪਣੇ ਨਾਲ ਮਿਲਾਵਣ ਵਾਲਾ ਹੈ ਜਿਸ ਹਰੀ ਦਾ ਅੰਤ ਪਾਰ ਜਾਂ ਉਰਾਰ ਕੋਈ ਨਹੀਂ, ਉਸ ਦੀ ਸਿਫ਼ਤ ਸਾਲਾਹ ਪੂਰੇ ਗੁਰੂ ਦੇ ਸ਼ਬਦ ਦੁਆਰਾ ਕੀਤੀ ਜਾਣੀ ਚਾਹੀਦੀ ਹੈ। ਗਿਆਨੀਆਂ ਦਾ ਧਨ ਹਰੀ ਦਾ ਨਾਮ ਹੈ ਤੇ ਉਹ ਇਸ ਦਾ ਵਾਪਾਰ ਸਹਿਜ ਵਿਚ ਹੋ ਕੇ ਕਰਦੇ ਹਨ। ਉਹ ਹਰ ਰੋਜ਼ ਹਰੀ ਦੇ ਨਾਮ ਦਾ ਹੀ ਲਾਭ ਲੈਂਦੇ ਹਨ ਤੇ ਉਹਨਾਂ ਦੇ ਆਤਮ ਭੰਡਾਰੇ ਅਮੁੱਕ ਰਹਿੰਦੇ ਹਨ; ਕਿਉਂਕਿ ਦੇਵਣਹਾਰ ਦੀਆਂ ਦਾਤਾਂ ਦਾ ਕਦੇ ਖ਼ਾਤਮਾ ਨਹੀਂ ਹੁੰਦਾ।

ਇਸ ਉਤਲੇ ਸ਼ਬਦ ਦਾ ਸੰਖੇਪ ਭਾਵ ਇਹ ਹੈ, ਸਹਿਜ ਇਕ ਮਾਨਸਿਕ ਹਾਲਤ ਹੈ। ਇਹ ਐਸੇ ਸੁੱਖ, ਸ਼ਾਂਤੀ ਅਤੇ ਪੂਰਨ ਗਿਆਨ ਦੀ ਕੁਦਰਤੀ ਹਾਲਤ ਹੈ ਕਿ ਇਸ ਦੀ ਲੋਚਾ, ਜਾਣ ਚਾਹੇ ਅਜਾਣ ਸਭ ਨੂੰ ਹੁੰਦੀ ਹੈ ਕਿਉਂਕਿ ਇਸ ਰਾਹੀਂ ਹਰ ਕਿਸੇ ਦਾ ਅਸਲ ਤੇ ਕੁਦਰਤੀ ਆਪਣਾ ਆਪ ਪ੍ਰਗਟ ਹੁੰਦਾ ਹੈ। ਇਸ ਮਾਨਸਿਕ ਦਸ਼ਾ ਦੀ ਪ੍ਰਾਪਤੀ ਤੋਂ ਬਿਨਾਂ ਜੀਵਨ ਵਿਅਰਥ ਹੈ ਪਰ ਇਹ ਪ੍ਰਾਪਤੀ ਗੁਰੂ ਦੇ ਸ਼ਬਦ ਦੀ ਕਮਾਈ ਜਾਂ ਨਾਮ ਦਵਾਰਾ ਹੁੰਦੀ ਹੈ, ਸਭ ਕਿਸਮ ਦਾ ਗਾਵਿਆ ਤੇ ਸੁਣਿਆ, ਸਭ ਜਾਪ, ਭਗਤੀਆਂ, ਸਿਮਰਨ, ਸਮਾਧੀਆਂ ਤੇ ਸਿਫ਼ਤ ਸਾਲਾਹਾਂ ਆਦਿਕ ਪਰਮਾਰਥ ਦੇ ਰਾਹੇ, ਤਾਂ ਪ੍ਰਵਾਨ ਚੜ੍ਹਦੇ ਹਨ, ਜੇ ਸਹਿਜ ਦੀ ਪਉੜੀ ਚੜ੍ਹ ਕੇ ਕੀਤੇ ਜਾਣ। ਮਾਇਆ ਤੇ ਤਿੰਨਾਂ ਗੁਣਾਂ ਵਿਚ ਰਹਿੰਦਿਆਂ ਹੋਇਆਂ ਕਦੇ ਵੀ ਸਹਿਜ ਨਹੀਂ ਉਪਜਦਾ ਕਿਉਂਕਿ ਸਹਿਜ ਤਾਂ ਹੈ ਹੀ ਇਹਨਾਂ ਤੋਂ ਉੱਤੇ, ਚੌਥਾ ਪਦ। ਸਹਿਜ ਤੋਂ ਬਿਨਾਂ 'ਸਭ ਅੰਧੁ' ਤੇ 'ਮਾਇਆ ਮੋਹੁ ਗੁਬਾਰੁ' ਹੈ ਅਤੇ ਜੀਵਨ ਦਾ ਸਾਰਾ ਰੁਖ ਹੀ 'ਮੁੰਢਹੁ ਘੁਥਾ' ਸਮਝਣਾ ਚਾਹੀਦਾ ਹੈ।

●

ਆਲ ਇੰਡੀਆ ਪਿੰਗਲਵਾੜਾ ਚੈਰੀਟੇਬਲ ਸੋਸਾਇਟੀ (ਰਜਿ:) ਅੰਮ੍ਰਿਤਸਰ
ਵਲੋਂ
ਸੰਨ 1992 ਤੋਂ ਬਾਅਦ ਦੀਆਂ ਕੀਤੀਆਂ ਗਈਆਂ

# ਪ੍ਰਾਪਤੀਆਂ

੧. ਭਗਤ ਜੀ ਦੇ ਜੀਵਨ ਕਾਲ ਦੀਆਂ ਸੇਵਾਵਾਂ ਨੂੰ ਦਰਸਾਉਂਦੀਆਂ ਹੋਈਆਂ ਫੋਟੋਆਂ ਦਾ ਇਕ ਅਜਾਇਬ-ਘਰ ਬਣਾਇਆ ਹੈ ਜਿਥੋਂ ਸਭ ਨੂੰ ਸੇਵਾ ਦੀ ਪ੍ਰੇਰਨਾ ਮਿਲਦੀ ਹੈ।

2. ਸੰਸਥਾ ਵਿਚ ਇਕ ਡਿਸਪੈਂਸਰੀ ਬਣਾਈ ਹੈ ਜਿਥੇ ਬਾਹਰੋਂ ਡਾਕਟਰ ਸੇਵਾ ਲਈ ਆਉਂਦੇ ਹਨ; ਜਿਸ ਦਾ ਦਵਾਈਆਂ ਦਾ ਖ਼ਰਚ ਲੱਗਭੱਗ ਤੀਹ ਲੱਖ ਰੁਪਏ ਸਾਲਾਨਾ ਹੈ।

3 ਮਰੀਜ਼ਾਂ ਦੇ ਟੈਸਟਾਂ ਵਾਸਤੇ ਇਕ ਕਲੀਨੀਕਲ ਲੈਬੋਟਰੀ ਵੀ ਬਣਵਾਈ ਹੈ।

4, ਕੁਝ ਮਰੀਜ਼ ਜਦੋਂ ਠੀਕ ਹੋ ਜਾਂਦੇ ਹਨ ਤਾਂ ਉਹਨਾਂ ਨੂੰ 'ਕਿੱਤਾਕਾਰੀ ਸਿੱਖਿਆ' ਵੀ ਪਿੰਗਲਵਾੜੇ ਵਿਚ ਦਿੱਤੀ ਜਾਂਦੀ ਹੈ, ਜਿਸ ਤਰ੍ਹਾਂ ਕਿ ਸਿਲਾਈ ਕਢਾਈ ਕੁਰਸੀਆਂ ਬੁਣਨਾ, ਮੋਮਬੱਤੀਆਂ ਬਣਾਉਣਾ ਆਦਿ।

5. 'ਸੂਰਜੀ ਊਰਜਾ ਤਾਪ-ਯੰਤਰ' ਸਾਰੀਆਂ ਵਾਰਡਾਂ ਵਿਚ ਲਗਾਏ ਗਏ ਹਨ; ਜਿਨ੍ਹਾਂ ਤੇ ਲੱਗਭੱਗ 11,80,000/-ਰੁਪਏ ਖ਼ਰਚ ਆ ਚੁੱਕੇ ਹਨ। ਭਗਤ ਜੀ ਦੇ ਖ਼ਿਆਲਾਂ ਨੂੰ ਮੁੱਖ ਰੱਖਦੇ ਹੋਏ ਬਿਜਲੀ ਬਚਾਉਣ ਲਈ ਇਹ ਉਪਰਾਲਾ ਕੀਤਾ ਹੈ।

6. ਮਰੀਜ਼ਾਂ ਦੀ ਗਿਣਤੀ ਬਹੁਤ ਵਧ ਗਈ ਸੀ ਅਤੇ ਜਗ੍ਹਾ ਘੱਟ ਸੀ। ਇਸ ਲਈ ਪਹਿਲੀ ਜਗ੍ਹਾ ਵਿਚ ਹੀ ਹੋਰ ਵਾਰਡ ਬਣਾਏ ਗਏ ਹਨ ਜਿਨ੍ਹਾਂ ਤੇ ਲੱਗਭੱਗ 2 ਕਰੋੜ ਤੋਂ ਉਪਰ ਖ਼ਰਚ ਆਏ ਹਨ।

7, ਪਿੰਗਲਵਾੜਾ ਸੰਸਥਾ ਵਲੋਂ ਜ਼ਰੂਰਤ-ਮੰਦ ਲੋਕਾਂ ਦੀ ਸੇਵਾ ਲਈ ਹਰ ਜ਼ਿਲ੍ਹੇ ਵਿਚ ਪਿੰਗਲਵਾੜਾ ਅੰਮ੍ਰਿਤਸਰ ਦੀ ਇਕ ਇਕ ਬ੍ਰਾਂਚ ਖੋਲ੍ਹਣ ਦਾ ਉਪਰਾਲਾ ਕੀਤਾ ਗਿਆ ਹੈ। ਜਲੰਧਰ ਵਿਚ ਜਗ੍ਹਾ ਖ਼ਰੀਦ ਕੇ ਇਮਾਰਤ ਬਣਾਈ ਗਈ ਹੈ ਅਤੇ ਇਸ ਸਮੇਂ ਉਸ

ਵਿਚ 40 ਮਰੀਜ਼ ਰਹਿ ਰਹੇ ਹਨ, ਜਿਸ ਤੇ ਲੱਗਭੱਗ 50 ਲੱਖ ਰੁਪਏ ਖ਼ਰਚ ਆ ਚੁੱਕੇ ਹਨ। 6500 ਵਰਗ ਗਜ ਜਗ੍ਹਾ ਵਿਚ ਬਣੀ ਸੰਗਰੂਰ ਬ੍ਰਾਂਚ ਦੀ ਇਮਾਰਤ ਦਾ ਉਦਘਾਟਨ 25 ਮਾਰਚ 2001 ਨੂੰ ਕੀਤਾ ਜਾ ਚੁੱਕਾ ਹੈ। ਇਸ ਬ੍ਰਾਂਚ ਵਿਚ ਇਸ ਵੇਲੇ 103 ਮਰੀਜ਼ ਹਨ। 200 ਮਰੀਜ਼ਾਂ ਲਈ ਇਮਾਰਤ ਨੂੰ ਪੂਰਾ ਕਰਨ ਦਾ Estimate ਲੱਗਭੱਗ ਦੋ ਕਰੋੜ ਰੁਪਏ ਦਾ ਹੈ। ਇਸ ਬ੍ਰਾਂਚ ਵਿਚ ਇਕ ਅਲੱਗ ਬਿਰਧ ਘਰ ਦਾ ਵੀ ਪ੍ਰਯੋਜਨ ਹੈ।

8. ਪਿੰਗਲਵਾੜਾ ਸੰਸਥਾ ਵਿਚ ਬਹੁਤੇ ਰੋਗੀ ਦਿਮਾਗੀ ਪ੍ਰੇਸ਼ਾਨੀ ਵਾਲੇ ਹਨ। ਇਹ ਆਪਣੇ ਆਪ ਸਮੇਂ ਸਿਰ ਦਵਾਈ ਨਹੀਂ ਖਾ ਸਕਦੇ ਇਸ ਲਈ ਟੈਕਨੀਕਲ ਸਟਾਫ਼ ਭਰਤੀ ਕੀਤਾ ਗਿਆ ਹੈ: ਫਾਰਮਾਸਿਸਟ, ਸਟਾਫ਼ ਨਰਸਾਂ, ਲੈਬੋਟਰੀ ਟੈਕਨੀਸ਼ਨ। ਹੁਣ ਰੋਗੀਆਂ ਨੂੰ ਸਮੇਂ ਸਿਰ ਦਵਾਈ ਮਿਲ ਜਾਂਦੀ ਹੈ। ਹੁਣ ਤੱਕ ਤਕਰੀਬਨ 150 ਮਰੀਜ਼ ਠੀਕ ਕਰਕੇ ਵਾਪਸ ਭੇਜ ਚੁੱਕੇ ਹਾਂ ਜਿਹੜੇ ਲਾਵਾਰਸੀ ਦੀ ਹਾਲਤ ਵਿਚ ਸਾਡੇ ਕੋਲ ਆਏ ਸਨ, ਜਿਨ੍ਹਾਂ ਨੂੰ ਆਪਣੀ ਕੋਈ ਸੁੱਧ-ਬੁੱਧ ਨਹੀਂ ਸੀ।

9. ਕਈ ਰੋਗੀ ਸਾਡੇ ਕੋਲ ਹੱਡੀਆਂ ਟੁੱਟੀਆਂ ਵਾਲੇ ਆਉਂਦੇ ਹਨ ਜਿਨ੍ਹਾਂ ਤੇ ਸੰਸਥਾ ਦਾ 1½-1½ ਲੱਖ ਰੁਪਏ ਖ਼ਰਚ ਆ ਜਾਂਦੇ ਹਨ ਅਤੇ ਆਮ ਤੌਰ ਤੇ ਹੀ ਉਹਨਾਂ ਵਿਚ ਖ਼ੂਨ ਦੀ ਬਹੁਤ ਘਾਟ ਹੁੰਦੀ ਹੈ। ਕਈਆਂ ਵਿਚ ਤਾਂ 4-5 ਗ੍ਰਾਮ ਹੀ ਖ਼ੂਨ ਹੁੰਦਾ ਹੈ। ਇਕ-ਇਕ ਮਰੀਜ਼ ਨੂੰ 3-4 ਯੂਨਿਟ ਖ਼ੂਨ ਦੇ ਦੇਣੇ ਪੈਂਦੇ ਹਨ। ਇਹ ਇਕ ਬੜੀ ਵੱਡੀ ਸਮੱਸਿਆ ਸੀ। ਹੁਣ ਦੋ ਸਾਲਾਂ ਤੋਂ ਭਗਤ ਜੀ ਦੀ ਬਰਸੀ 'ਤੇ ਖ਼ੂਨ-ਦਾਨ ਕੈਂਪ ਲਗਾਇਆ ਜਾਂਦਾ ਹੈ। ਆਪ ਨੂੰ ਜਾਣ ਕੇ ਖ਼ੁਸ਼ੀ ਹੋਵੇਗੀ ਕਿ ਕੁਝ ਸਾਲ ਪਹਿਲੇ ਜਥੇਦਾਰ ਅਕਾਲ ਤਖ਼ਤ ਸਾਹਿਬ ਭਾਈ ਰਣਜੀਤ ਸਿੰਘ ਜੀ ਨੇ ਆਪਣੇ ਖ਼ੂਨ ਦਾ ਦਾਨ ਕਰਕੇ ਕੈਂਪ ਦਾ ਉਦਘਾਟਨ ਕੀਤਾ ਸੀ।

10. ਭਗਤ ਪੂਰਨ ਸਿੰਘ ਜੀ ਹੋਰਾਂ ਦੀ ਇਹ ਦਿਲੀ ਇੱਛਾ ਸੀ ਕਿ ਉਹ ਸੰਸਾਰ ਦੇ ਪ੍ਰਾਣੀ-ਮਾਤਰਾਂ ਨੂੰ ਵਾਤਾਵਰਣ ਪ੍ਰਦੂਸ਼ਣਾਂ ਬਾਰੇ ਜਾਗ੍ਰਿਤ ਕਰਕੇ ਅਤੇ ਪ੍ਰਦੂਸ਼ਣ ਨੂੰ ਦੂਰ ਕਰਨ ਲਈ ਉਪਾਅ ਕਰਨ। ਇਸ ਗੱਲ ਨੂੰ ਮੁੱਖ ਰੱਖ ਕੇ ਪ੍ਰਦੂਸ਼ਣ ਸੰਬੰਧੀ ਸਾਹਿਤ

ਛਾਪ ਕੇ ਮੁਫ਼ਤ ਵੰਡਿਆ ਜਾਂਦਾ ਹੈ ਅਤੇ ਵਣ-ਵਿਭਾਗ ਤੇ ਸੰਗਤਾਂ ਦੀ ਮੱਦਦ ਨਾਲ ਹਰ ਸਾਲ ਸੈਂਕੜੇ ਰੁੱਖ ਲਗਾਏ ਜਾਂਦੇ ਹਨ।

11. ਪਿੰਗਲਵਾੜੇ ਵਿਚ ਪਲੀਆਂ ਅਤੇ ਰਾਜ਼ੀ ਹੋਈਆਂ 10-11 ਬੱਚੀਆਂ ਦੀਆਂ ਸ਼ਾਦੀਆਂ ਵੀ ਸੰਸਥਾ ਵਲੋਂ ਕੀਤੀਆਂ ਗਈਆਂ ਹਨ।

12. ਹਾਦਸਿਆਂ ਵਿਚ ਹੋਏ ਜ਼ਖ਼ਮੀਆਂ ਦੀ ਕੋਈ ਸਾਰ ਨਹੀਂ ਲੈਂਦਾ ਇਸ ਗੱਲ ਨੂੰ ਮੁੱਖ ਰੱਖਦੇ ਹੋਏ ਸੰਸਥਾ ਵਲੋਂ ਇਕ ਟਰੌਮਾ ਵੈਨ ਤਿਆਰ ਕੀਤੀ ਗਈ ਹੈ ਜਿਸ ਵਿਚ ਸੰਸਥਾ ਦੇ ਕਰਮਚਾਰੀ ਪੀੜਤਾਂ ਨੂੰ ਮੁੱਢਲੀ ਸਹਾਇਤਾ ਦੇ ਕੇ ਹਸਪਤਾਲਾਂ ਵਿਚ ਪਹੁੰਚਾਉਂਦੇ ਹਨ।

13. ਪਿੰਗਲਵਾੜਾ ਸੰਸਥਾ ਦੇ ਮਰੀਜ਼ਾਂ ਨੂੰ ਇਲਾਜ ਲਈ ਵੱਖ-ਵੱਖ ਹਸਪਤਾਲਾਂ ਵਿਚ ਭੇਜਣ ਲਈ ਸੰਗਤਾਂ ਦੀਆਂ ਦਾਨ ਕੀਤੀਆਂ ਗਈਆਂ ਤਿੰਨ ਐਂਬੂਲੈਂਸਾਂ ਹਨ।

14. ਪਿੰਗਲਵਾੜਾ ਸੰਸਥਾ ਵਿਚ 60 ਮੰਦ-ਬੁੱਧੀ ਬੱਚੇ ਹਨ। ਇਸ ਸਮੇਂ ਸੰਸਥਾ ਉਹਨਾਂ ਨੂੰ ਸਿੱਖਿਆ ਦੇਣ ਲਈ ਛੋਟੀ ਪੱਧਰ ਤੇ ਉਪਰਾਲਾ ਕਰ ਰਹੀ ਹੈ। ਸੰਸਥਾ ਸਾਹਮਣੇ ਇਹ ਪ੍ਰੋਜੈਕਟ ਹੈ ਕਿ ਮੰਦ-ਬੁੱਧੀ ਬੱਚਿਆਂ ਦਾ ਵੱਡੀ ਪੱਧਰ ਤੇ ਸਕੂਲ ਖੋਲ੍ਹਿਆ ਜਾਵੇ। ਗ਼ਰੀਬਾਂ ਲਈ ਬਣਾਵਟੀ ਅੰਗ ਬਣਾਏ ਜਾਣ, ਬਿਰਧ ਆਸ਼ਰਮ ਬਣਾਇਆ ਜਾਵੇ। ਬਾਕੀ ਹੋਰ ਮਰੀਜ਼ਾਂ ਤੇ ਸਟਾਫ਼ ਲਈ ਰਿਹਾਇਸ਼ ਦਾ ਪ੍ਰਬੰਧ ਕਰਨ ਲਈ ਅੰਮ੍ਰਿਤਸਰ ਤੋਂ 9-10 ਕਿਲੋਮੀਟਰ ਦੂਰ ਜੀ. ਟੀ. ਰੋਡ ਤੇ 20 ਏਕੜ ਜ਼ਮੀਨ ਖ੍ਰੀਦੀ ਗਈ ਹੈ ਜਿਸ ਤੇ 1,91,15,433/- ਰੁਪਏ ਖ਼ਰਚ ਆ ਚੁੱਕੇ ਹਨ।

15. ਸਤਿਕਾਰਯੋਗ ਭਗਤ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਬਾਣੀ "ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚ॥ ਨਾਨਕੁ ਤਿਨਕੈ ਸੰਗਿ ਸਾਥ ਵਡਿਆ ਸਿਉ ਕਿਆ ਰੀਸ॥" ਦੇ ਮੁਤਾਬਕ ਜੀਵਨ ਜੀਵਿਆ। ਉਹ ਝੁੱਗੀਆਂ-ਝੌਂਪੜੀਆਂ ਵਾਲਿਆਂ ਨੂੰ ਬਹੁਤ ਪਿਆਰ ਕਰਦੇ ਹੁੰਦੇ ਸਨ। ਪਿੰਗਲਵਾੜੇ ਤੋਂ ਵਧੀ ਚੀਜ਼ ਖਾਣ ਪੀਣ ਵਾਲੀ ਜਾਂ ਕੱਪੜੇ ਵਗੈਰਾ ਝੁੱਗੀਆਂ ਵਿਚ ਭੇਜ ਦਿੰਦੇ ਸਨ। ਜਿੱਥੇ ਝੁੱਗੀਆਂ ਹੁੰਦੀਆਂ ਸਨ ਉਥੇ ਪਾਣੀ ਪੀਣ ਵਾਸਤੇ ਨਲਕਾ ਵੀ

ਲਗਵਾ ਦਿੰਦੇ ਸਨ। ਇਸ ਸਾਂਝ ਨੂੰ ਅੱਗੇ ਤੋਰਦਿਆਂ ਹੋਇਆਂ ਹੁਣ ਸੰਸਥਾ ਵਲੋਂ ਝੁੱਗੀਆਂ ਵਿਚ Immunization Camp ਲਗਾਇਆ ਜਾਂਦਾ ਹੈ ਅਤੇ ਉਹਨਾਂ ਦੇ ਬੱਚਿਆਂ ਨੂੰ ਵਿਦਿਆ ਦੇਣ ਲਈ ਉੱਥੇ ਇਕ ਸਕੂਲ ਵੀ ਬਣਾਇਆ ਗਿਆ ਹੈ। ਬੱਚਿਆਂ ਨੂੰ ਕਿਤਾਬਾਂ, ਕਾਪੀਆਂ, ਪੈਨਸਿਲਾਂ ਵੀ ਲੈ ਕੇ ਦਿੱਤੀਆਂ ਜਾਂਦੀਆਂ ਹਨ ਅਤੇ ਅਧਿਆਪਕਾਂ ਦੀ ਤਨਖ਼ਾਹ ਵੀ ਦਿੱਤੀ ਜਾਂਦੀ ਹੈ।

16. ਹੋਰ ਗ਼ਰੀਬ ਬੱਚਿਆਂ ਨੂੰ ਫ਼ੀਸਾਂ ਤੇ ਕਿਤਾਬਾਂ ਦਿੱਤੀਆਂ ਜਾਂਦੀਆਂ ਹਨ।

17. ਬੂੱਟਰ ਕਲਾਂ (ਨੇੜੇ ਕਾਦੀਆਂ) ਜ਼ਿਲ੍ਹਾ ਗੁਰਦਾਸਪੁਰ ਵਿਚ ਭਗਤ ਪੂਰਨ ਸਿੰਘ ਆਦਰਸ਼ ਸਕੂਲ ਸੰਨ 1999 ਵਿਚ ਸ਼ੁਰੂ ਕੀਤਾ ਗਿਆ। ਇਸ ਵਿਚ ਅੱਜ 286 ਬੱਚੇ ਮੁਫ਼ਤ ਵਿਦਿਆ ਪ੍ਰਾਪਤ ਕਰ ਰਹੇ ਹਨ। 2002 ਦੇ ਪੰਜਵੀਂ ਜਮਾਤ ਦੇ ਨਤੀਜੇ ਵਿਚ 17 ਵਿਚੋਂ 16 ਬੱਚਿਆਂ ਨੇ ਅਵਲ ਦਰਜਾ ਪ੍ਰਾਪਤ ਕੀਤਾ ਹੈ।

18. ਭਗਤ ਪੂਰਨ ਸਿੰਘ ਵਿਦਿਆ ਮੰਦਿਰ 1996 ਤੋਂ ਪਿੰਡ ਵੱਲਾ ਵਿਚ ਚੱਲ ਰਿਹਾ ਹੈ। ਇਸ ਵਿਚ 256 ਬੱਚੇ ਦਾਖ਼ਲ ਹਨ।

19. ਟੀ. ਬੀ. ਇਕ ਇਹੋ ਜਿਹੀ ਬੀਮਾਰੀ ਹੈ ਜਿਸ ਦਾ ਮਰੀਜ਼ ਜੇ ਦਵਾਈ ਦਾ ਕੋਰਸ ਪੂਰਾ ਨਾ ਕਰੇ ਤਾਂ ਉਹ ਸਮਾਜ ਵਿਚ ਟੀ ਬੀ. ਦੀ ਬੀਮਾਰੀ ਫੈਲਾਉਂਦਾ ਹੈ। ਇਸ ਲਈ ਇਸ ਬੀਮਾਰੀ ਨੂੰ ਤੇ ਇਹੋ ਜਿਹੀਆਂ ਹੋਰ ਕਈ ਬੀਮਾਰੀਆਂ ਦੇ ਗ਼ਰੀਬ ਰੋਗੀਆਂ ਨੂੰ ਪਿੰਗਲਵਾੜੇ ਵਲੋਂ ਮੁਫ਼ਤ ਦਵਾਈ ਦਿੱਤੀ ਜਾਂਦੀ ਹੈ।

20. ਸੰਸਥਾ ਦੀਆਂ ਸਾਰੀਆਂ ਵਾਰਡਾਂ ਵਿਚ ਮਰੀਜ਼ਾਂ ਦੇ ਗੁਰਬਾਣੀ ਸੁਣਨ ਲਈ ਡੈੱਕ ਲਗਾਏ ਗਏ ਹਨ।

21. ਜਲੰਧਰ ਜੀ. ਟੀ. ਰੋਡ 'ਤੇ ਮਾਨਾਂਵਾਲਾ ਵਿਖੇ ਸੰਸਥਾ ਨੇ 20 ਏਕੜ ਜ਼ਮੀਨ ਖ਼ਰੀਦ ਲਈ ਹੈ। ਇਸ ਵਿਚ ਲਾਵਾਰਸ ਲੜਕੀਆਂ ਦਾ ਹੋਸਟਲ, ਬਣਾਵਟੀ ਅੰਗ ਕੇਂਦਰ, ਇਕ ਸੀਨੀਅਰ ਸੈਕੰਡਰੀ ਤੇ ਇਕ ਮੰਦ-ਬੁੱਧੀ ਬੱਚਿਆਂ ਦੇ ਸਕੂਲ ਦਾ ਪ੍ਰਯੋਜਨ ਹੈ। ਅੱਜ

ਬਣਾਵਟੀ ਅੰਗ ਸੈਂਟਰ ਤੇ ਹੋਸਟਲ ਉਸਾਰੀ ਅਧੀਨ ਹਨ ਤੇ ਇਨ੍ਹਾਂ ਤੇ ਲੱਗਭੱਗ ਪਚਾਸੀ ਲੱਖ ਰੁਪਏ ਖ਼ਰਚ ਹੋ ਚੁੱਕਾ ਹੈ।

ਇਹਨਾਂ ਸਾਰੇ ਕਾਰਜਾਂ ਨੂੰ ਨਿਭਾਉਣ ਲਈ ਸੰਸਥਾ ਦਾ ਰੋਜ਼ ਦਾ ਖ਼ਰਚ 1,50,000/-ਰੁਪਏ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ 5 ਲੱਖ ਰੁਪਏ ਸਾਲਾਨਾ ਸਹਾਇਤਾ ਦਿੰਦੀ ਹੈ। ਬਹੁਤੇ ਇਤਿਹਾਸਿਕ ਗੁਰਦੁਆਰਿਆਂ ਵਿਚ ਪਿੰਗਲਵਾੜੇ ਦੀਆਂ ਗੋਲਕਾਂ ਲੱਗੀਆਂ ਹੋਈਆਂ ਹਨ ਜਿਨ੍ਹਾਂ ਰਾਹੀਂ ਸੰਗਤਾਂ ਇਹਨਾਂ ਕਾਰਜਾਂ ਲਈ ਖੁੱਲ੍ਹ ਕੇ ਦਾਨ ਦਿੰਦੀਆਂ ਹਨ।

ਇਹ ਸਾਰੀਆਂ ਪ੍ਰਾਪਤੀਆਂ ਸੁਹਿਰਦ ਦਾਨੀਆਂ ਵੱਲੋਂ ਦਿੱਤੇ ਸਹਿਯੋਗ ਕਰਕੇ ਹੀ ਸੰਭਵ ਹੋ ਸਕੀਆਂ ਹਨ। ਸਾਨੂੰ ਤਾਂ ਹਰ ਪਲ ਆਪ ਸਭ ਦੇ ਆਸ਼ੀਰਵਾਦਾਂ ਦੀ ਹੀ ਲੋੜ ਹੈ। ਆਸ ਹੈ ਆਪ ਸਾਡੇ ਸੇਵਾਦਾਰਾਂ ਦੇ ਸਿਰ ਤੇ ਮਿਹਰ ਭਰਿਆ ਹੱਥ ਰੱਖੋਗੇ।

—ਡਾ: ਇੰਦਰਜੀਤ ਕੌਰ

ਪ੍ਰਧਾਨ,

ਆਲ ਇੰਡੀਆ ਪਿੰਗਲਵਾੜਾ ਚੈਰੀਟੇਬਲ ਸੋਸਾਇਟੀ (ਰਜਿ:) ਅੰਮ੍ਰਿਤਸਰ

---

# ਅਪੀਲ

ਆਲ ਇੰਡੀਆ ਪਿੰਗਲਵਾੜਾ ਚੈਰੀਟੇਬਲ ਸੋਸਾਇਟੀ (ਰਜਿ:) ਅੰਮ੍ਰਿਤਸਰ ਵਲੋਂ ਕੋਈ ਵੀ ਸੇਵਾਦਾਰ ਪਿੰਡਾਂ ਜਾਂ ਸ਼ਹਿਰਾਂ ਵਿਚੋਂ ਗੋਲਕ ਨਾਲ ਮਾਇਆ ਉਗਰਾਹੁਣ (ਬੱਸ ਅੱਡੇ ਅਤੇ ਰੇਲਵੇ ਸਟੇਸ਼ਨ ਛੱਡ ਕੇ) ਜਾਂ ਜਿਣਸ ਦੀ ਉਗਰਾਹੀ ਕਰਨ ਹਿੱਤ ਨਹੀਂ ਭੇਜਿਆ ਜਾ ਰਿਹਾ ਪ੍ਰੰਤੂ ਸਰਟੀਫਿਕੇਟ ਵਿਚ ਦਿੱਤੇ ਇਲਾਕੇ ਅਨੁਸਾਰ ਸੇਵਾਦਾਰ ਰਸੀਦ ਬੁੱਕਾਂ ਨਾਲ ਮਾਇਆ ਦੀ ਉਗਰਾਹੀ ਕਰ ਸਕਦੇ ਹਨ। ਸੰਗਤਾਂ ਜਿਣਸ ਕਿਰਪਾ ਕਰਕੇ ਆਪ ਦਫ਼ਤਰ ਪਿੰਗਲਵਾੜਾ, ਅੰਮ੍ਰਿਤਸਰ ਵਿਖੇ ਪਹੁੰਚਾਉਣ ਜਾਂ ਸੂਚਿਤ ਕਰਨ।

ਪ੍ਰਾਰਥਕ :—

ਡਾ: ਇੰਦਰਜੀਤ ਕੌਰ

ਪ੍ਰਧਾਨ,

ਆਲ ਇੰਡੀਆ ਪਿੰਗਲਵਾੜਾ ਚੈਰੀਟੇਬਲ ਸੋਸਾ: (ਰਜਿ:), ਅੰਮ੍ਰਿਤਸਰ।

# ਪਿੰਗਲਵਾੜਾ ਦੀਆਂ ਬ੍ਰਾਂਚਾਂ ਦਾ ਵੇਰਵਾ

ਪਿੰਗਲਵਾੜਾ ਸੰਸਥਾ, ਅੰਮ੍ਰਿਤਸਰ ਸੰਨ 1947 ਤੋਂ ਲੈ ਕੇ ਹੁਣ ਤੱਕ ਬੀਮਾਰਾਂ, ਅਪਾਹਿਜਾਂ, ਲਾਵਾਰਸਾਂ, ਪਾਗਲ ਬੱਚਿਆਂ, ਮਰਦਾਂ, ਇਸ-ਤਰੀਆਂ ਅਤੇ ਅੰਗਹੀਣਾਂ ਦੀ ਸੇਵਾ-ਸੰਭਾਲ ਦਾਨੀ ਸੱਜਣਾਂ ਦੇ ਸਹਿਯੋਗ ਤੇ ਗੁਰੂ ਘਰ ਦੀ ਬਖ਼ਸ਼ਿਸ਼ ਦੁਆਰਾ ਨਿਰੰਤਰ ਕਰਦੀ ਆ ਰਹੀ ਹੈ। ਸੰਸਥਾ ਦੀਆਂ ਅੰਮ੍ਰਿਤਸਰ ਤੋਂ ਇਲਾਵਾ ਹੋਰ ਸ਼ਾਖਾਵਾਂ ਦਾ ਵੇਰਵਾ ਇਸ ਪ੍ਰਕਾਰ ਹੈ।

(ੳ) **ਸ੍ਰੀ ਗੋਇੰਦਵਾਲ ਸਾਹਿਬ :** ਗੁਰਦਵਾਰਾ ਸਾਹਿਬ ਦੇ ਨਜ਼ਦੀਕ
ਟੈਲੀਫ਼ੋਨ : 01859-22798
ਬ੍ਰਾਂਚ ਮੈਨੇਜਰ : ਬੀਬੀ ਬਲਵਿੰਦਰ ਕੌਰ

(ਅ) **ਪੰਡੋਰੀ ਵੜੈਚ (ਮਜੀਠਾ ਰੋਡ) :** ਅੰਮ੍ਰਿਤਸਰ ਤੋਂ 8 ਕਿਲੋਮੀਟਰ
ਬ੍ਰਾਂਚ ਮੈਨੇਜਰ : ਸ੍ਰ: ਕੰਵਲਜੀਤ ਸਿੰਘ
ਮਰੀਜ਼ਾਂ ਤੋਂ ਇਲਾਵਾ ਇਥੇ ਗਊਸ਼ਾਲਾ ਵੀ ਹੈ ਜਿਸ ਵਿਚ 100 ਦੇ ਕਰੀਬ ਗਊਆਂ, ਵੱਛੇ ਤੇ ਵੱਛੀਆਂ ਹਨ।

(ੲ) **ਜਲੰਧਰ :** ਮਕਦੂਮਪੁਰਾ, ਧੋਬੀ ਮੁਹੱਲਾ (ਇਨਕਮਟੈਕਸ ਦਫ਼ਤਰ ਦੇ ਪਿੱਛੇ
ਟੈਲੀਫ਼ੋਨ : 0181-238947

(ਸ) **ਚੰਡੀਗੜ੍ਹ (ਪਲਸੌਰਾ) :**
ਟੈਲੀਫ਼ੋਨ : 0172-697625
ਸ੍ਰੀ ਪੀ. ਸੀ. ਜੈਨ, ਮੈਂਬਰ ਪਿੰਗਲਵਾੜਾ ਚੈਰੀਟੇਬਲ ਸੋਸਾਇਟੀ
ਟੈਲੀਫ਼ੋਨ : 0172-693850

(ਹ) **ਸੰਗਰੂਰ :** (ਧੂਰੀ ਰੋਡ ਤੇ ਸੰਗਰੂਰ ਤੋਂ 3 ਕਿਲੋਮੀਟਰ)
ਮੁੱਖ ਪ੍ਰਬੰਧਕ ਤੇ ਨਿਸ਼ਕਾਮ ਸੇਵਕ ਸ੍ਰ: ਤਰਲੋਚਨ ਸਿੰਘ ਚੀਮਾ
ਟੈਲੀਫ਼ੋਨ : 0167-3236812
ਬ੍ਰਾਂਚ ਮੈਨੇਜਰ : ਸ੍ਰੀ ਰਾਜੇਸ਼ ਕੁਮਾਰ
ਟੈਲੀਫ਼ੋਨ : 0167-3235040

(ਕ) **ਮਾਨਾਂਵਾਲਾ :** (ਜੀ. ਟੀ. ਰੋਡ ਉਪਰ, ਅੰਮ੍ਰਿਤਸਰ ਤੋਂ 10 ਕਿ: ਦੂਰ)
ਪ੍ਰਬੰਧਕ : ਸ੍ਰ: ਸਰਬਜੀਤ ਸਿੰਘ
ਟੈਲੀਫ਼ੋਨ : 0183-470247

## ਸਮੂਹ ਬ੍ਰਾਂਚਾਂ ਵਿਚ ਮੌਜੂਦਾ ਰੋਗੀਆਂ ਦੀ ਗਿਣਤੀ 1 ਅਪਰੈਲ 2002 ਨੂੰ ਇਸ ਪ੍ਰਕਾਰ ਹੈ :

| | | | |
|---|---|---|---|
| ਮਾਨਸਿਕ ਰੋਗੀ | — 166 | ਨੇਤਰਹੀਣ | — 21 |
| ਅਧਰੰਗ ਪੋਲੀਓ | — 43 | ਏਡਜ਼ ਵਾਲੇ | — 03 |
| ਮੰਦ ਬੁੱਧੀ | — 156 | ਮਿਰਗੀ ਦੇ ਰੋਗੀ | — 93 |
| ਗੂੰਗੇ ਬੋਲੇ | — 44 | ਕੈਂਸਰ ਵਾਲੇ | — 02 |
| ਬਿਰਧ | — 110 | ਸਕੂਲ ਜਾਣ ਵਾਲੇ ਬੱਚੇ | — 40 |
| ਜ਼ਖ਼ਮੀ | — 43 | ਨਵੇਂ ਜਨਮੇ ਬੱਚੇ | — 09 |
| ਟੀ. ਬੀ. ਵਾਲੇ | — 29 | ਠੀਕ ਹੋ ਗਏ | — 20 |
| | | ਕੁੱਲ ਮਰੀਜ਼ | — 779 |

# ਅਪੀਲ

ਸੰਸਥਾ ਦਾ ਰੋਜ਼ਾਨਾ ਖ਼ਰਚ 1,60,000/-ਰੁਪਏ ਦੇ ਲੱਗਭੱਗ ਹੈ। ਮਾਨਵਤਾ ਦੇ ਪੁਜਾਰੀ ਸਤਿਕਾਰਯੋਗ ਭਗਤ ਪੂਰਨ ਸਿੰਘ ਜੀ ਨੇ ਇਸ ਸੇਵਾ ਦੇ ਕੁੰਭ ਨੂੰ ਬੜੇ ਬਿਖ਼ਮ ਪੈਂਡਿਆਂ ਵਿਚੋਂ ਲੰਘਦਿਆਂ ਹੋਇਆਂ ਆਪਣੀ 88 ਸਾਲਾਂ ਦੀ ਉਮਰ ਤੱਕ ਬਿਨਾਂ ਕਿਸੇ ਜਾਤ, ਮਜ਼੍ਹਬ, ਰੰਗ ਤੇ ਨਸਲ ਤੋਂ ਉਪਰ ਉੱਠ ਕੇ ਸਾਂਝੀਵਾਲਤਾ ਦੇ ਅਕੀਦੇ ਨੂੰ ਮੁੱਖ ਰੱਖਦਿਆਂ ਹੋਇਆਂ ਨਿਭਾਇਆ। ਭਗਤ ਜੀ ਨੇ ਪੀੜਤ ਲੋਕਾਈ ਦੇ ਦਰਦ ਨੂੰ ਘਟਾਉਣ ਹਿੱਤ ਜਿਥੇ ਆਪਣੀ ਸਾਰੀ ਜ਼ਿੰਦਗੀ ਪ੍ਰਾਣੀ-ਮਾਤਰ ਦੀ ਸੇਵਾ ਲਈ ਅਰਪਣ ਕਰ ਦਿੱਤੀ ਉਥੇ ਉਨ੍ਹਾਂ ਪ੍ਰਦੂਸ਼ਣ ਤੇ ਆਬਾਦੀ ਨੂੰ ਘਟਾਉਣ, ਰੁੱਖਾਂ ਨੂੰ ਵੱਧ ਤੋਂ ਵੱਧ ਲਾਉਣ, ਧਰਮ ਪ੍ਰਚਾਰ ਤੇ ਅਨੇਕਾਂ ਵਾਪਰਨ ਵਾਲੇ ਖ਼ਤਰਿਆਂ ਤੋਂ ਲੋਕਾਂ ਨੂੰ ਜਾਣੂੰ ਕਰਾਉਣ ਸੰਬੰਧੀ ਇਸ਼ਤਿਹਾਰਾਂ, ਕਿਤਾਬਚਿਆਂ ਤੇ ਕਿਤਾਬਾਂ ਦੀ ਮੁਫ਼ਤ ਵੰਡਾਈ ਰਾਹੀਂ ਪ੍ਰਚਾਰ ਕੀਤਾ। ਇਹ ਪ੍ਰਚਾਰ ਉਨ੍ਹਾਂ ਦੇ ਪਾਏ ਹੋਏ ਪੂਰਨਿਆਂ ਅਨੁਸਾਰ ਬਰਕਰਾਰ ਰੱਖਿਆ ਜਾ ਰਿਹਾ ਹੈ।

ਮੈਂ ਗੁਰੂ ਘਰ ਦੇ ਪ੍ਰੇਮੀਆਂ ਅੱਗੇ ਹੱਥ ਜੋੜ ਬਿਨੈ ਕਰਦੀ ਹਾਂ ਕਿ ਉਹ ਪਿੰਗਲਵਾੜਾ ਸੰਸਥਾ ਵਿਚ ਸੇਵਾ-ਸੰਭਾਲ ਤੇ ਇਲਾਜ ਹਿੱਤ ਰਹਿ ਰਹੇ ਲਾਵਾਰਸ ਮਰੀਜ਼ਾਂ ਦੀ ਸਹਾਇਤਾ ਲਈ ਵੱਧ ਤੋਂ ਵੱਧ ਦੇਸ਼ ਪ੍ਰਦੇਸ਼ ਵਿਚੋਂ ਮਾਇਆ ਦੇ ਗੱਫੇ ਪਿੰਗਲਵਾੜਾ ਸੰਸਥਾ ਦੇ ਨਾਉਂ ਭੇਜਣ ਤੇ ਭਿਜਵਾਉਣ ਦੀ ਕਿਰਪਾਲਤਾ ਕਰਨ।

ਬਿਨੈਕਾਰ :

**ਡਾ: ਇੰਦਰਜੀਤ ਕੌਰ**

ਮੁੱਖ ਸੇਵਾਦਾਰ,

ਆਲ ਇੰਡੀਆ ਪਿੰਗਲਵਾੜਾ ਚੈਰੀਟੇਬਲ ਸੋਸਾਇਟੀ (ਰਜਿ:) ਅੰਮ੍ਰਿਤਸਰ।

ਟੈਲੀਫ਼ੋਨ : 584586, 584713. ਫ਼ੈਕਸ : 584586